
ੴ ਸਤਿਗੁਰ ਪ੍ਰਸਾਦਿ ॥


ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਝਰੋਖੇ 'ਚੋਂ

# ਬਾਣੀ ਨਾਮਦੇਵ ਜੀ


ਡਾ. ਸੁਰਜੀਤ ਸਿੰਘ

ਬਾਬਾ ਬਕਾਲਾ



ਵਿਸ਼ੇਸ਼ ਸਹਿਯੋਗ :

ਅਕਾਡਮੀ ਆਫ ਸਿੱਖ ਰਿਲੀਜਨ ਐਂਡ ਕਲਚਰ
ਪਟਿਆਲਾ ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ।

ਬਿਲੂ ਮਾਊਂਟ ਗੁਰਦੁਆਰਾ, ਰੀਡਿੰਗ (ਅਮਰੀਕਾ)
(ਸ. ਜਸ਼ਿੰਦਰ ਸਿੰਘ ਸਿੱਧੂ ਰਾਹੀਂ)

1997

ਗੁਰੂ ਨਾਨਕ ਦੇਵ ਮਿਸ਼ਨ ਲੜੀ—467

ਗੁਰੂ ਨਾਨਕ ਦੇਵ ਮਿਸ਼ਨ, ਅਕਾਡਮੀ ਆਫ਼ ਸਿੱਖ ਰਿਲੀਜਨ ਐਂਡ ਕਲਚਰ
1, ਢਿੱਲੋਂ ਮਾਰਗ, ਭੁਪਿੰਦਰ ਨਗਰ, ਪਟਿਆਲਾ ।

ਮੁੱਲ : 8-00 ਰੁਪਏ

### ਗੁਰੂ ਗ੍ਰੰਥ ਸਾਹਿਬ ਜੀ ਦੇ ਝਰੋਖੇ 'ਚੋਂ

# ਬਾਣੀ ਨਾਮਦੇਵ ਜੀ

ਭਗਤ ਨਾਮਦੇਵ ਜੀ ਦਾ ਜਨਮ ੧੨੭੦ ਈ. ਵਿਚ ਮਹਾਰਾਸ਼ਟਰ ਸੂਬੇ ਦੇ ਜ਼ਿਲ੍ਹਾ ਸਿਤਾਰਾ ਦੇ ਇਕ ਪਿੰਡ ਨਰਸੀ ਬਾਹਮਣੀ ਵਿਖੇ ਹੋਇਆ । ਉਸ ਸਮੇਂ ਭਾਰਤ ਦੇ ਰਾਜਸੀ, ਸਮਾਜਿਕ ਅਤੇ ਧਾਰਮਿਕ ਹਾਲਾਤ ਬੜੇ ਅਣਸੁਖਾਵੇਂ ਸਨ । ਇਕ ਪਾਸੇ ਖਿਲਜੀਆਂ ਅਤੇ ਤੁਗਲਕਾਂ ਦੀ ਜਬਰ ਰੂਪੀ ਤਲਵਾਰ (ਧਾਰਮਿਕ ਕੱਟੜਪੁਣੇ ਕਾਰਨ) ਗੈਰ ਮੁਸਲਮਾਨਾਂ ਨੂੰ ਮੁਸਲਮਾਨ ਬਣਾਉਣ ਹਿੱਤ ਪੂਰੇ ਜ਼ੋਰ ਨਾਲ ਚਲ ਰਹੀ ਸੀ ਅਤੇ ਦੂਜੇ ਪਾਸੇ ਬ੍ਰਾਹਮਣਾਂ ਦਾ ਬੋਲਬਾਲਾ ਸਿੱਖਰਾਂ ਤੇ ਸੀ ਜਿਸਨੇ ਸਮਾਜ ਦੇ ਨੀਵੇਂ ਸਮਝੇ ਜਾਂਦੇ ਵਰਗ ਸ਼ੂਦਰਾਂ ਦਾ ਖਾਸ ਕਰਕੇ ਨੱਕ ਵਿਚ ਦੰਮ ਕੀਤਾ ਹੋਇਆ ਸੀ । ਹਿੰਦੂ ਸਮਾਜ ਵਿਚ ਜਾਤ-ਪਾਤ, ਛੂਤ-ਛਾਤ ਅਤੇ ਨਿਰਗੁਣ ਪ੍ਰਭੂ ਦੀ ਉਪਾਸ਼ਨਾ ਦੀ ਥਾਂ ਠਾਕਰਾਂ ਦੀ ਪੂਜਾ ਪ੍ਰਧਾਨ ਸਨ ਸੋ ਨਾਮਦੇਵ ਜੀ ਨੂੰ ਇਕ ਪਾਸੇ ਹਾਕਮੀ ਤੁਅੱਸਬ ਅਤੇ ਦੂਜੇ ਪਾਸੇ ਬ੍ਰਾਹਮਣਵਾਦ ਦੇ ਕਰਮ ਕਾਂਡਾਂ ਵਿਰੁਧ ਜੂਝਣਾ ਪਿਆ ।

ਨਾਮਦੇਵ ਜੀ ਗੁਰੂ ਨਾਨਕ ਦੇਵ ਜੀ ਤੋਂ ਲਗਭਗ ੨੦੦ ਸਾਲ ਪਹਿਲਾਂ ਇਸ ਸੰਸਾਰ ਵਿਚ ਆਏ । ਗੁਰੂ ਨਾਨਕ ਸਾਹਿਬ ਆਪਣੀ ਪਹਿਲੀ ਜਗਤ ਫੇਰੀ (ਉਦਾਸੀ) ਸਮੇਂ ਜਦ ਨਾਮਦੇਵ ਜੀ ਦੀ ਜਨਮ ਭੂਮੀ ਮਹਾਰਾਸ਼ਟਰ ਵਿਖੇ ਪੁਜੇ ਤਾਂ ਉਹਨਾਂ ਨੇ ਨਾਮਦੇਵ ਜੀ ਦੇ ਕੁਝ ਸ਼ਬਦ ਲਿਖਕੇ ਆਪਣੇ ਪਹਿਲੇ ਬਾਣੀ ਦੇ ਖਜ਼ਾਨੇ ਵਿਚ ਹੋਰ ਵਾਧਾ ਕਰ ਲਿਆ । ਸਵਾਲ ਪੈਦਾ ਹੁੰਦਾ ਹੈ ਕਿ ੨੦੦ ਸਾਲ ਪਹਿਲਾਂ ਦੇ ਉਚਾਰੇ ਹੋਏ ਸ਼ਬਦ ਗੁਰੂ ਨਾਨਕ ਦੇਵ ਜੀ ਨੂੰ ਪਿਆਰੇ ਕਿਉਂ ਲੱਗੇ ? ਇਸਦਾ ਸਪੱਸ਼ਟ ਉਤਰ ਨਾਮਦੇਵ ਜੀ ਦੀ ਬਾਣੀ ਦਾ ਡੂੰਘਾਈ ਨਾਲ ਅਧਿਐਨ ਕਰਨ ਤੋਂ ਸਹਿਜੇ ਹੀ ਮਿਲ ਜਾਂਦਾ ਹੈ । ਭਗਤ ਜੀ ਦੀ ਬਾਣੀ ਗੁਰਮਤਿ ਦੀ ਕਸੌਟੀ ਤੇ ਸੌ ਪ੍ਰਤੀਸ਼ਤ ਪੂਰੀ ਉਤਰਦੀ ਹੈ । ਇਹੋ ਹੀ ਕਾਰਨ ਹੈ ਕਿ ਸ਼ਬਦਾ-ਅਵਤਾਰ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਅਤੇ ਅਮੋਲਕ ਪੰਨਿਆਂ ਤੇ ਸੁਸ਼ੋਭਿਮਾਨ ਹੋ ਰਹੀ ਹੈ ।

ਭਾਰਤ ਦੇ ਦੂਜੇ ਰਾਸ਼ਟਰਪਤੀ ਅਤੇ ਪ੍ਰਸਿਧ ਫਿਲਾਸਫ਼ਰ ਡਾ. ਰਾਧਾ ਕ੍ਰਿਸ਼ਨਨ ਜੀ ਨੇ ਗੁਰੂ ਗ੍ਰੰਥ ਸਾਹਿਬ ਸਬੰਧੀ ਮਹਾਨ ਵਿਚਾਰ ਪੇਸ਼ ਕਰਦੇ ਹੋਏ ਲਿਖਿਆ ਹੈ ਕਿ ਜੇਕਰ ਅਜੋਕਾ ਸੰਸਾਰ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼ ਨੂੰ ਅਮਲੀ ਤੌਰ ਤੇ ਮੰਨ ਲਵੇ ਤਾਂ ਉਸ ਵਲੋਂ ਪਹਾੜਾਂ, ਦਰਿਆਵਾਂ, ਸਮੁੰਦਰਾਂ ਅਤੇ ਹੋਰ ਗੈਰ ਕੁਦਰਤੀ ਬਣਾਈਆਂ ਹੋਈਆਂ ਹੱਦਾਂ ਅਤੇ ਵੰਡੀਆਂ ਨੂੰ ਹਟਾਇਆ ਜਾ ਸਕਦਾ ਹੈ ਅਤੇ ਸੰਸਾਰ ਅਖੰਡ ਰੂਪ ਵਿਚ ਅਮਨ ਤੇ

ਪਿਆਰ ਸਹਿਤ ਇੱਕ ਹੋ ਸਕਦਾ ਹੈ । ਅਜਿਹਾ ਉਹਨਾਂ ਵਲੋਂ ਸ਼ਾਇਦ ਇਸ ਕਰਕੇ ਕਿਹਾ ਗਿਆ ਹੈ ਕਿਉਂਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਜਿਥੇ ਰੱਬੀ ਗਿਆਨ ਦੇ ਅਥਾਹ ਭੰਡਾਰ ਹਨ, ਉਥੇ ਉਹਨਾਂ ਦਾ ਉਪਦੇਸ਼ ਕਿਸੇ ਇਕ ਦੇਸ਼, ਦੀਪ, ਮਹਾਂਦੀਪ, ਜਾਂ ਕਿਸੇ ਖਾਸ ਕੌਮ, ਫਿਰਕੇ ਜਾਂ ਵਰਗ ਲਈ ਨਹੀਂ ਹੈ ਬਲਕਿ ਇਹ ਸਰਬ ਸਾਂਝੇ ਸਮੁੱਚੀ ਮਨੁੱਖਤਾ ਦੇ ਪ੍ਰਸਪਰ ਪਿਆਰ ਅਤੇ ਸ਼ਾਂਤੀ ਦੇ ਅਲੰਬਰਦਾਰ ਹਨ । ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੇ ਆਪਣੀ ਪਿਆਰ ਭਰੀ ਗੋਦੜੀ ਵਿਚ ਕੇਵਲ ਸਿੱਖ ਗੁਰੂ ਸਾਹਿਬਾਨ ਨੂੰ ਹੀ ਨਹੀਂ ਲਿਆ ਹੋਇਆ ਸਗੋਂ ਉੱਚੇ ਨੀਵੇਂ ਕਹੇ ਜਾਂਦੇ ਸਮੂਹ ਵਰਗਾਂ ਦੇ ਮਹਾਂਪੁਰਸ਼ਾਂ ਨੂੰ ਵੀ ਸਮੋਇਆ ਹੋਇਆ ਹੈ । ਭਗਤ ਨਾਮਦੇਵ ਜੀ ਦੀ ਬਾਣੀ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਖੇ ਸੁਭਾਇਮਾਨ ਹੋਣਾ ਹੀ ਇਹ ਸਾਬਤ ਕਰਦਾ ਹੈ ਕਿ ਉਹ ਆਤਮਿਕ ਮੰਡਲ ਵਿਚ ਕਿੰਨੀਆਂ ਉੱਚੀਆਂ ਉਡਾਰੀਆਂ ਮਾਰਨ ਵਾਲੇ ਰੱਬੀ ਸ਼ਾਇਰ ਸਨ ।

ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਖੇ ਭਗਤ ਨਾਮਦੇਵ ਜੀ ਦੇ ਵੱਖ-ਵੱਖ **ਅਠਾਰਾਂ** ਰਾਗਾਂ ਵਿਚ ਕੁਲ **੬੧ (ਇਕਾਠ)** ਸ਼ਬਦ ਹਨ ਜਿਨ੍ਹਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :

| ਲੜੀ ਨੰ: | ਰਾਗ ਦਾ ਨਾਂ | ਸ਼ਬਦਾਂ ਦੀ ਗਿਣਤੀ | ਲੜੀ ਨੰ: | ਰਾਗ ਦਾ ਨਾਂ | ਸ਼ਬਦਾਂ ਦੀ ਗਿਣਤੀ |
|---|---|---|---|---|---|
| ੧. | ਗਾਉੜੀ | ੧ | ੧੦. | ਰਾਮਕਲੀ | ੪ |
| ੨. | ਆਸਾ | ੫ | ੧੧. | ਮਾਲੀ ਗਉੜਾ | ੩ |
| ੩. | ਗੂਜਰੀ | ੨ | ੧੨. | ਮਾਰੂ | ੧ |
| ੪. | ਸੋਰਠਿ | ੩ | ੧੩. | ਭੈਰਉ | ੧੨ |
| ੫. | ਧਨਾਸਰੀ | ੫ | ੧੪. | ਬਸੰਤ | ੩ |
| ੬. | ਟੋਡੀ | ੩ | ੧੫. | ਸਾਰੰਗ | ੩ |
| ੭. | ਤਿਲੰਗ | ੨ | ੧੬. | ਮਲਾਰ | ੨ |
| ੮. | ਬਿਲਾਵਲ | ੧ | ੧੭. | ਕਾਨੜਾ | ੧ |
| ੯. | ਗੋਂਡ | ੭ | ੧੮. | ਪਰਭਾਤੀ | ੩ |

ਭਗਤ ਨਾਮਦੇਵ ਜੀ ਦੀ ਪਾਵਨ ਪਵਿੱਤਰ ਅੰਮ੍ਰਿਤਮਈ ਬਾਣੀ ਮਾਨਸਰੋਵਰ ਰੂਪ ਹੈ ਜਿਸ ਵਿਚ ਟੁੱਬੀ ਲਾ ਕੇ ਜੀਵ ਰੂਪੀ ਹੰਸ ਬੜੇ-ਬੜੇ ਕੀਮਤੀ ਅਤੇ ਅਮੋਲਕ ਹੀਰੇ ਜਵਾਹਰਾਤ ਪ੍ਰਾਪਤ ਕਰ ਲੋਕ ਸੁਖੀਆ ਪ੍ਰਲੋਕ ਸੁਹੇਲਾ ਹੋ ਸਕਦਾ ਹੈ । ਭਗਤ ਜੀ ਦੀਆਂ ਆਤਮਕ ਮੰਡਲ ਵਿਚ ਉੱਚੀਆਂ ਟੀਸੀਆਂ ਨੂੰ ਛੋਂਹਦੀਆਂ ਉਡਾਰੀਆਂ ਨੂੰ ਤਾਂ ਕੋਈ ਉਨ੍ਹੀ ਹੀ ਉੱਚੀ ਆਤਮਿਕ ਅਵਸਥਾ ਵਾਲਾ ਸੁਭਾਗਾ ਜੀਵ ਹੀ ਆਪ ਸਮਝ ਅਤੇ ਦੂਜਿਆਂ ਨੂੰ ਸਮਝਾ ਸਕਦਾ ਹੈ । ਉਹਨਾਂ ਦੀ ਬਾਣੀ ਵਿਚੋਂ ਕੁਝ ਕੁ ਮੋਟੇ ਮੋਟੇ ਪਾਵਨ ਉਪਦੇਸ਼ਾਂ ਅਤੇ ਉਦੇਸ਼ਾਂ ਦਾ ਸੰਖੇਪ ਰੂਪ ਵਿਚ ਵੇਰਵਾ ਦੇਣ ਦਾ ਹੇਠ ਲਿਖੇ ਅਨੁਸਾਰ ਨਿਮਾਣਾ ਜਿਹਾ ਯਤਨ ਕੀਤਾ ਜਾਂਦਾ ਹੈ :

## ੧. ਪਰਮਾਤਮਾ ਇੱਕ ਹੈ

ਪ੍ਰਮਾਤਮਾ ਇੱਕ ਹੈ ਅਤੇ ਉਹ ਹੀ ਨਾਮਦੇਵ ਜੀ ਦੇ ਇਸ਼ਟ ਹਨ । ਉਹ ਆਪਣੀ

ਬਾਣੀ ਵਿਚ ਬਾਰ ਬਾਰ ਨਿਰਗੁਣ ਸਰੂਪ ਪ੍ਰਭੂ ਦੀ ਉਪਾਸ਼ਨਾ ਲਈ ਉਪਦੇਸ਼ ਕਰਦੇ ਹਨ। ਪ੍ਰਮਾਤਮਾ ਕਿਸੇ ਸੱਤਵੇਂ ਅਕਾਸ਼ ਜਾਂ ਪਤਾਲ ਵਿਚ ਨਹੀਂ ਵਸਦਾ ਅਤੇ ਨਾ ਹੀ ਉਹ ਕਿਸੇ ਨਿਵੇਕਲੀ ਜਗ੍ਹਾ ਤੇ ਬੈਠਾ ਹੋਇਆ ਹੈ। ਪ੍ਰਮਾਤਮਾ ਇੱਕ ਹੁੰਦਿਆਂ ਹੋਇਆਂ ਵੀ ਅਨੇਕਾਂ ਹੀ ਰੂਪ ਧਾਰ ਕੇ ਆਪਣੀ ਕ੍ਰਿਤ (creation) ਵਿਚ ਵਿਚਰ ਰਿਹਾ ਹੈ। ਜਿਵੇਂ ਪਾਣੀ ਤੋਂ ਪੈਦਾ ਹੋਈਆਂ ਲਹਿਰਾਂ ਅਤੇ ਝੱਗ ਪਾਣੀ ਸਰੂਪ ਹਨ ; ਇਸੇ ਤਰ੍ਹਾਂ ਪ੍ਰਮਾਤਮਾ ਤੋਂ ਬਣੇ ਵੱਖ-ਵੱਖ ਜੀਵ ਉਸ ਦਾ ਹੀ ਰੂਪ ਹਨ। ਜਿਵੇਂ ਸੈਂਕੜੇ ਹਜ਼ਾਰਾਂ ਮਾਲਾ ਦੇ ਮਣਕੇ ਇਕ ਸੂਤਰ ਦੇ ਆਸਰੇ ਹਨ; ਜਿਵੇਂ ਤਾਣਾ ਪੇਟਾ ਇਕ ਦੂਜੇ ਨਾਲ ਮਿਲਿਆ ਹੋਇਆ ਹੈ; ਇਸੇ ਤਰ੍ਹਾਂ ਹੀ ਪ੍ਰਮਾਤਮਾ ਸਭ ਜੀਵਾਂ ਵਿਚ ਮਿਲਿਆ ਹੋਇਆ ਹੈ ਅਤੇ ਉਹਨਾਂ ਦਾ ਆਸਰਾ ਹੈ। ਰਾਗ ਆਸਾ ਰਾਹੀਂ ਆਪ ਬਿਆਨ ਕਰਦੇ ਹਨ :

ਏਕ ਅਨੇਕ ਬਿਆਪਕ ਪੂਰਕ ਜਤ ਦੇਖਉ ਤਤ ਸੋਈ ॥...
ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ॥ ਗੋਬਿੰਦ ਬਿਨੁ ਨਹੀ ਕੋਈ ॥
ਸੂਤੁ ਏਕੁ ਮਣਿ ਸਤ ਸਹੰਸ ਜੈਸੇ ਓਤਿ ਪੋਤਿ ਪ੍ਰਭੁ ਸੋਈ ॥੧॥ ਰਹਾਉ॥
ਜਲ ਤਰੰਗ ਅਰੁ ਫੇਨ ਬੁਦਬੁਦਾ ਜਲ ਤੇ ਭਿੰਨ ਨ ਹੋਈ ॥ (ਪੰਨਾ ੪੮੫)

ਆਪ ਤਾਂ ਕੇਵਲ ਇਕ ਅਨੰਤ ਪ੍ਰਭੂ ਦਾ ਧਿਆਨ ਕਰਨ ਲਈ ਹੀ ਪ੍ਰੇਰਦੇ ਹਨ ਅਤੇ ਹੋਰ ਇਧਰ ਉਧਰ ਭਾਵ ਦੇਵੀ ਦੇਵਤਿਆਂ ਜਾਂ ਅਵਤਾਰਾਂ ਆਦਿ ਦੀ ਆਸ ਛੱਡਣ ਲਈ ਉਪਦੇਸ਼ ਕਰਦੇ ਹਨ।

ਏਕਲ ਚਿੰਤਾ ਰਾਖੁ ਅਨੰਤਾ ਅਉਰ ਤਜਹੁ ਸਭ ਆਸਾ ਰੇ ॥ (ਪੰਨਾ ੬੯੮)

ਭਗਤ ਜੀ ਨੇ ਆਪਣੀ ਬਾਣੀ ਵਿਚ ਪ੍ਰਭੂ ਨੂੰ ਵੱਖ-ਵੱਖ ਨਾਵਾਂ ਨਾਲ ਪੁਕਾਰਿਆ ਹੈ ਜਿਵੇਂ ਕਿ ਬੀਠਲ, ਰਾਮ, ਨਰਾਇਣ, ਹਰੀ, ਮਾਧਉ, ਮੁਰਾਰਿ, ਕੇਸੋ, ਬੇਢੀ, ਗੋਬਿੰਦ ਆਦਿ ਹਿੰਦੂਤਵ ਅਤੇ ਅੱਲਾਹ, ਕਲੰਦਰ, ਕਰੀਮ, ਰਹੀਮ ਆਦਿ ਇਸਲਾਮੀ। ਇਹ ਵੱਖ-ਵੱਖ ਨਾਮ ਵੀ ਇਹ ਸਪੱਸ਼ਟ ਕਰਦੇ ਹਨ ਕਿ ਆਪ ਕਿਸੇ ਬੀਠਲ ਮੂਰਤੀ, ਦੇਵੀ ਦੇਵਤੇ ਜਾਂ ਅਵਤਾਰ ਆਦਿ ਦੇ ਉਪਾਸ਼ਕ ਨਹੀਂ ਸਨ ਬਲਕਿ ਨਿਰਗੁਣ ਸਰੂਪ ਪ੍ਰਭੂ ਦੇ ਅਨਿੰਨ ਭਗਤ ਸਨ।

ਨਾਮਦੇਵ ਜੀ ਦੇ ਪ੍ਰਭੂ ਸਰਬ ਜੀਵਾਂ ਦੇ ਪਾਲਣ ਪੋਸ਼ਣ ਵਾਲੇ ਹਨ ਅਤੇ ਸਭ ਦੇ ਰਾਜ਼ਕ ਹਨ। ਉਸ ਤੋਂ ਬਿਨਾਂ ਇਹ ਮਕਸਦ ਹੋਰ ਕੋਈ ਪੂਰਾ ਨਹੀਂ ਕਰ ਸਕਦਾ। ਰਾਗ ਤਿਲੰਗ ਰਾਹੀਂ ਆਪ ਬਿਆਨ ਕਰਦੇ ਹਨ :

ਦਰੀਆਉ ਤੂ ਦਿਹੰਦ ਤੂ ਬਿਸੀਆਰ ਤੂ ਧਨੀ ॥
ਦੇਹਿ ਲੇਹਿ ਏਕੁ ਤੂ ਦਿਗਰ ਕੋ ਨਹੀ ॥ (ਪੰਨਾ ੭੨੭)

ਪ੍ਰਮਾਤਮਾ ਸਦਾ-ਸਦਾ ਲਈ ਅਟੱਲ ਹੈ। ਉਹ ਕਿੱਥੋਂ ਆਇਆ ਹੈ ? ਕਿੱਥੇ ਗਿਆ ਹੈ ? ਅਤੇ ਕਿੱਥੇ ਜਾ ਰਿਹਾ ਹੈ ? ਭਾਵ ਨਾ ਹੀ ਉਹ ਕਿਤੋਂ ਆਇਆ ਹੈ, ਨਾ ਹੀ ਕਿਤੇ

ਗਿਆ ਹੈ ਅਤੇ ਨਾ ਹੀ ਜਾ ਰਿਹਾ ਹੈ ਭਾਵ ਸਦਾ ਅਟੱਲ ਹੈ।

ਕੁਜਾ ਆਮਦ ਕੁਜਾ ਰਫਤੀ ਕੁਜਾ ਮੇ ਰਵੀ ॥ (ਪੰਨਾ ੭੨੭)

ਪ੍ਰਮਾਤਮਾ ਹੀ ਮੁਕਤੀ ਦਾ ਦਾਤਾ ਹੈ। ਦੇਵੀ ਦੇਵਤਿਆਂ ਆਦਿ ਦੀ ਪੂਜਾ ਕਰਨ ਵਾਲੇ ਕਦੇ ਮੁਕਤ ਨਹੀਂ ਹੋ ਸਕਦੇ, ਵੱਧ ਤੋਂ ਵੱਧ ਉਹ ਆਪਣੇ ਪੂਜ ਦੇ ਸਰੂਪ ਹੀ ਬਣ ਸਕਦੇ ਹਨ। ਰਾਗ ਗੋਂਡ ਰਾਹੀਂ ਆਪ ਫੁਰਮਾਉਂਦੇ ਹਨ :

ਭੈਰਉ ਭੂਤ ਸੀਤਲਾ ਧਾਵੈ ॥ ਖਰ ਬਾਹਨੁ ਉਹੁ ਛਾਰੁ ਉਡਾਵੈ ।੧।

... ... ... ... ... ...

ਸਿਵ ਸਿਵ ਕਰਤੇ ਜੋ ਨਰੁ ਧਿਆਵੈ ॥ ਬਰਦ ਚਢੇ ਡਉਰੂ ਢਮਕਾਵੈ ॥੨॥

ਮਹਾ ਮਾਈ ਕੀ ਪੂਜਾ ਕਰੈ ॥ ਨਰ ਸੈ ਨਾਰਿ ਹੋਇ ਅਉਤਰੈ ॥੩॥

ਤੂ ਕਹੀਅਤ ਹੀ ਆਦਿ ਭਵਾਨੀ ॥ ਮੁਕਤਿ ਕੀ ਬਰੀਆ ਕਹਾ ਛਪਾਨੀ ॥੪॥

(ਪੰਨਾ ੮੭੪)

ਪ੍ਰਮਾਤਮਾ ਸਰਬ ਵਿਆਪਕ ਹੈ ਅਤੇ ਉਸ ਤੋਂ ਬਿਨਾਂ ਕੋਈ ਜਗ੍ਹਾ ਹੀ ਨਹੀਂ ਹੈ। ਉਹ ਤਾਂ ਹਰ ਹਿਰਦੇ ਵਿਚ ਵੱਸ ਰਿਹਾ ਹੈ। ਰਾਗ ਆਸਾ ਰਾਹੀਂ ਫੁਰਮਾਉਂਦੇ ਹਨ :

ਕਹਿਤ ਨਾਮਦੇਉ ਹਰਿ ਕੀ ਰਚਨਾ ਦੇਖਹੁ ਰਿਦੈ ਬੀਚਾਰੀ ॥

ਘਟ ਘਟ ਅੰਤਰਿ ਸਰਬ ਨਿਰੰਤਰਿ ਕੇਵਲ ਏਕ ਮੁਰਾਰੀ ॥ (ਪੰਨਾ ੪੮੫)

ਨਾਮਦੇਵ ਜੀ ਵੱਲੋਂ ਵਰਤੇ ਗਏ ਬੀਠਲ ਸ਼ਬਦ ਕਾਰਨ ਬਹੁਤ ਸਾਰੇ ਲਿਖਾਰੀਆਂ ਨੇ ਇਹ ਗਲਤ ਸਮਝ ਲਿਆ ਹੈ ਕਿ ਉਹ ਕਿਸੇ ਬੀਠਲ ਮੂਰਤੀ ਦੀ ਪੂਜਾ ਕਰਦੇ ਸਨ। ਉਹ ਤਾਂ ਸਗੋਂ ਖੁਦ ਬੀਠਲ ਦੇ ਸਰੂਪ ਨੂੰ ਬਿਆਨ ਕਰਦੇ ਹੋਏ ਕਹਿੰਦੇ ਹਨ ਕਿ ਹੇਠਾਂ ਉਪਰ ਅਰਥਾਤ ਹਰ ਜਗ੍ਹਾ ਹੀ ਬੀਠਲ ਹੈ; ਬੀਠਲ ਬਿਨਾਂ ਸੰਸਾਰ ਹੋ ਹੀ ਨਹੀਂ ਸਕਦਾ; ਉਹ ਬੀਠਲ ਪ੍ਰਭੂ ਤਾਂ ਸਾਰਿਆਂ ਵਿਚ ਰਵਿਆ ਹੋਇਆ ਹੈ :

ਈਭੈ ਬੀਠਲੁ ਊਭੈ ਬੀਠਲੁ ਬੀਠਲ ਬਿਨੁ ਸੰਸਾਰੁ ਨਹੀਂ ॥

ਥਾਨ ਥਨੰਤਰਿ ਨਾਮਾ ਪ੍ਰਣਵੈ ਪੂਰਿ ਰਹਿਓ ਤੂੰ ਸਰਬ ਮਹੀ ॥ (ਪੰਨਾ ੪੮੫)

ਨਾਮਦੇਵ ਜੀ ਦਾ ਪ੍ਰਭੂ ਨਾ ਤਾਂ ਹਿੰਦੂਆਂ ਦੀ ਮੰਨੀ ਜਾਂਦੀ ਪਵਿੱਤਰ ਨਗਰੀ ਦੁਆਰਕਾ ਵਿਖੇ ਹੀ ਹੈ ਅਤੇ ਨਾ ਹੀ ਮੁਗਲਾਂ ਦੀ ਮੁਕੱਦਸ ਮੰਨੀ ਜਾਂਦੀ ਨਗਰੀ (ਮੱਕੇ) ਵਿਚ ਹੈ ਅਰਥਾਤ ਉਹ ਹਰ ਜਗ੍ਹਾ ਹੀ ਹੈ। ਆਪ ਦਾ ਫੁਰਮਾਨ ਹੈ :

ਦੁਾਰਿਕਾ ਨਗਰੀ ਕਾਹੇ ਕੇ ਮਗੋਲ ॥ (ਪੰਨਾ ੭੨੭)

ਹਿੰਦੂ ਤਾਂ ਦੇਹੁਰੇ ਵਿਖੇ ਮੂਰਤੀ ਪੂਜਾ ਕਰਦਾ ਹੈ ਅਤੇ ਮੁਸਲਮਾਨ ਮਸੀਤ ਨੂੰ ਹੀ ਰੱਬ ਦਾ ਘਰ ਸਮਝੀ ਬੈਠਾ ਹੈ ਪਰ ਨਾਮਦੇਵ ਜੀ ਫੁਰਮਾਉਂਦੇ ਹਨ ਕਿ ਉਹ ਤਾਂ ਉਸਦੀ ਉਪਾਸ਼ਨਾ ਕਰਦੇ ਹਨ ਜੋ ਨਾ ਤਾਂ ਦੇਹੁਰੇ ਵਿਚ ਬੈਠਾ ਕਿਸੇ ਮੂਰਤੀ ਸਰੂਪ ਵਿਚ ਹੈ ਅਤੇ ਨਾ ਹੀ ਕੇਵਲ ਮਸੀਤ ਵਿਚ ਵੱਸ ਰਿਹਾ ਹੈ ਅਰਥਾਤ ਨਾਮਦੇਵ ਦਾ ਪ੍ਰਭੂ ਤਾਂ ਸਰਬ ਵਿਆਪਕ ਹੈ।

ਆਪ ਫੁਰਮਾਨ ਕਰਦੇ ਹਨ :

ਹਿੰਦੂ ਪੂਜੈ ਦੇਹੁਰਾ ਮੁਸਲਮਾਣੁ ਮਸੀਤਿ ॥
ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤਿ ॥ (ਪੰਨਾ ੮੭੫)

ਨਾਮਦੇਵ ਜੀ ਅਨੁਸਾਰ ਉਹ ਜੀਵ ਗਿਆਨਵਾਨ ਹੈ ਜੋ ਇਕ ਤਾਂ ਆਪਣੇ ਇਸ਼ਟ ਤੇ ਪੂਰਨ ਸ਼ਰਧਾ ਤੇ ਯਕੀਨ ਰਖਦਾ ਹੈ ਅਤੇ ਦੂਜਾ ਉਸ ਅਕਾਲਪੁਰਖ ਨੂੰ ਹਰ ਥਾਂ ਦੇਖਦਾ ਹੈ । ਹਿੰਦੂ ਇਹਨਾਂ ਦੋਹਾਂ ਪੱਖਾਂ ਤੋਂ ਹੀ ਉਕਾਈ ਖਾ ਗਿਆ ਹੈ । ਆਪਣੇ ਇਸ਼ਟ ਬਾਰੇ ਸ਼ਰਧਾਹੀਨ ਕਹਾਣੀਆਂ ਘੜ ਉਸ ਵਿਚ ਹੀ ਨੁਕਸ ਦੇਖਣ ਲੱਗ ਪਿਆ ਅਤੇ ਪ੍ਰਮਾਤਮਾ ਦਾ ਟਿਕਾਣਾ ਕੇਵਲ ਮੰਦਰ ਵਿਚ ਹੀ ਮੰਨ ਬੈਠਾ । ਅਸ਼ਰਧਾ ਅਤੇ ਕੇਵਲ ਮੰਦਰ ਨੂੰ ਹੀ ਰੱਬ ਦਾ ਘਰ ਜਾਣ, ਉਸਨੇ ਆਪਣੀਆਂ ਦੋਵੇਂ ਅੱਖਾਂ (ਗਿਆਨ ਰੂਪੀ) ਗੁਆ ਲਈਆਂ । ਮੁਸਲਮਾਨ ਦੀ ਇੱਕ ਅੱਖ ਤਾਂ ਬਚੀ ਰਹੀ ਕਿਉਂਕਿ ਉਸਨੇ ਆਪਣੀ ਸ਼ਰਧਾ ਅਤੇ ਯਕੀਨ ਦਾ ਪਾਤਰ ਮੁਹੰਮਦ ਸਾਹਿਬ ਨੂੰ ਹੀ ਬਣਾਈ ਰੱਖਿਆ ਪਰ ਕੇਵਲ ਮਸੀਤ ਨੂੰ ਹੀ ਰੱਬ ਦੇ ਰਹਿਣ ਦੀ ਜਗ੍ਹਾ ਸਵੀਕਾਰ ਕਰਕੇ ਦੂਜੀ ਅੱਖ ਖੋ ਬੈਠਾ । ਇਸ ਪ੍ਰਤੀ ਨਾਮਦੇਵ ਜੀ ਫੁਰਮਾਉਂਦੇ ਹਨ :

ਹਿੰਦੂ ਅੰਨ੍ਹਾ ਤੁਰਕੂ ਕਾਣਾ ॥
ਦੁਹਾਂ ਤੇ ਗਿਆਨੀ ਸਿਆਣਾ ॥ (ਪੰਨਾ ੮੭੫)

ਨਾਮਦੇਵ ਜੀ ਤਾਂ ਆਪਣੇ ਸਰਬ ਵਿਆਪੀ ਰਾਮ ਨੂੰ ਹਰ ਹਿਰਦੇ ਵਿਚ ਬੋਲ ਰਿਹਾ ਪ੍ਰਤੀਤ ਕਰਦੇ ਹਨ ਅਤੇ ਦਾਅਵਾ ਕਰਦੇ ਹਨ ਕਿ ਉਸ ਬਿਨਾਂ ਕੋਈ ਵੀ ਬੋਲ ਨਹੀਂ ਸਕਦਾ :

ਸਭੈ ਘਟ ਰਾਮੁ ਬੋਲੈ ਰਾਮਾ ਬੋਲੈ ॥
ਰਾਮ ਬਿਨਾ ਕੋ ਬੋਲੈ ਰੇ ॥ (ਪੰਨਾ ੯੮੮)

ਜਿਵੇਂ ਇੱਕ ਹੀ ਮਿੱਟੀ ਤੋਂ ਵੱਖ-ਵੱਖ ਭਾਂਡੇ ਘੜੇ ਜਾਂਦੇ ਹਨ ਤਿਵੇਂ ਹੀ ਪ੍ਰਮਾਤਮਾ ਕੀੜੀ ਤੋਂ ਲੈ ਕੇ ਹਾਥੀ ਤੱਕ ਹਰ ਨਿਰਜਿੰਦ (ਪੱਥਰ ਆਦਿ) ਅਤੇ ਸਜਿੰਦ ਜੀਵ ਦੇ ਹਿਰਦੇ ਵਿਚ ਵੱਸ ਰਿਹਾ ਹੈ :

ਏਕਲ ਮਾਟੀ ਕੁੰਜਰ ਚੀਟੀ ਭਾਜਨ ਹੈਂ ਬਹੁ ਨਾਨਾ ਰੇ ॥
ਅਸਥਾਵਰ ਜੰਗਮ ਕੀਟ ਪਤੰਗਮ ਘਟਿ ਘਟਿ ਰਾਮੁ ਸਮਾਨਾ ਰੇ ॥
(ਪੰਨਾ ੯੮੮)

ਨਾਮਦੇਵ ਜੀ ਦਾ ਮਾਲਕ ਪ੍ਰਭੂ ਹਰ ਕਿਸੇ ਦੀ ਜਾਨਣ ਵਾਲਾ ਹੈ ਅਤੇ ਸਮੂਹ ਦੇਸ਼ਾਂ ਵਿਚ ਫਿਰ ਰਿਹਾ ਹੈ ਭਾਵ ਵਾਸਾ ਰੱਖਦਾ ਹੈ :

ਨਾਮੇ ਕਾ ਸੁਆਮੀ ਅੰਤਰ ਜਾਮੀ ਫਿਰੇ ਸਗਲ ਬੇਦੇਸਵਾ ॥ (ਪੰਨਾ ੧੧੬੭)

ਅਤੇ

ਬੇਧੀਅਲੇ ਗੋਪਾਲ ਗੁਸਾਈ ॥ ਮੇਰਾ ਪ੍ਰਭ ਰਵਿਆ ਸਰਬੇ ਠਾਈ ॥
(ਪੰਨਾ ੧੩੫੦)

## ੨. ਪ੍ਰਭੂ ਦੀ ਯਾਦ ਅਥਵਾ ਸਿਮਰਨ

ਨਾਮਦੇਵ ਜੀ ਅਨੁਸਾਰ ਪ੍ਰਭੂ ਦੀ ਯਾਦ ਜਾਂ ਸਿਮਰਨ ਹੀ ਇੱਕੋ ਇੱਕ ਵਸੀਲਾ ਹੈ ਜਿਸ ਰਾਹੀਂ ਜੀਵ ਆਪਣੇ ਮੂਲ ਪ੍ਰਭੂ ਨਾਲ ਇਕ-ਮਿਕ ਹੋ ਸਕਦਾ ਹੈ ਅਤੇ ਇਸ ਤਰ੍ਹਾਂ ਮਨੁੱਖੀ ਆਸ਼ੇ ਦੀ ਪ੍ਰਾਪਤੀ ਕਰ ਸਕਦਾ ਹੈ। ਰਾਗ ਬਿਲਾਵਲ ਰਾਹੀਂ ਫੁਰਮਾਉਂਦੇ ਹਨ :

ਨਾਮਦੇਇ ਸਿਮਰਨੁ ਕਰਿ ਜਾਨਾਂ ॥
ਜਗਜੀਵਨ ਸਿਉ ਜੀਉ ਸਮਾਨਾਂ ॥ (ਪੰਨਾ ੮੫੭)

ਜਮਾਂ ਦੀ ਫਾਹੀ ਕੱਟਣ ਲਈ ਉਹਨਾਂ ਨੇ ਮਨ ਨੂੰ ਗੱਜ ਅਤੇ ਜੀਭ ਨੂੰ ਕੈਂਚੀ ਬਣਾਇਆ ਹੈ ਭਾਵ ਪ੍ਰਭੂ ਦਾ ਨਾਮ ਮਨ ਵਿਚ ਵਸਾ ਕੇ, ਜੀਭ ਨਾਲ ਸਿਮਰਨ ਕਰਕੇ ਉਹ ਆਪਣੇ ਮਨ ਰੂਪੀ ਗੱਜ ਨਾਲ ਕੱਛ ਕੇ ਤੇ ਜੀਭ ਰੂਪੀ ਕੈਂਚੀ ਨਾਲ ਮੌਤ ਦੀ ਫਾਹੀ ਕੱਟੀ ਜਾ ਰਹੇ ਹਨ। ਉਹ ਦਿਨ ਰਾਤ (ਅੱਠੇ ਪਹਿਰ ਹੀ) ਪ੍ਰਭੂ ਦਾ ਨਾਮ ਸਿਮਰ ਰਹੇ ਹਨ ਅਤੇ ਉਸਦੇ ਗੁਣਾ ਦਾ ਗਾਇਨ ਕਰ ਰਹੇ ਹਨ। ਇੱਥੋਂ ਤੱਕ ਕਿ ਉਹਨਾਂ ਨੇ ਆਪਣੇ ਸਰੀਰ ਨੂੰ ਨਾਮ ਰੂਪੀ ਰੰਗਣ ਲਈ ਮੱਟੀ ਬਣਾ ਲਿਆ ਹੈ ਅਤੇ ਪ੍ਰਭੂ ਦੇ ਨਾਮ ਦੀ ਹੀ ਸੀਊਣ ਸੀਊ ਰਹੇ ਹਨ। ਉਹਨਾਂ ਦੀ ਆਤਮਿਕ ਅਵਸਥਾ ਇਤਨੀ ਉਚੇਰੀ ਹੋ ਗਈ ਕਿ ਉਹ ਇੱਕ ਘੜੀ ਵੀ ਸਿਮਰਨ ਤੋਂ ਵਾਂਝੇ ਨਹੀਂ ਸਨ ਹੋ ਸਕਦੇ। ਰਾਗ ਆਸਾ ਰਾਹੀਂ ਆਪ ਫੁਰਮਾਨ ਕਰਦੇ ਹਨ :

ਮਨੁ ਮੇਰੋ ਗਜੁ ਜਿਹਵਾ ਮੇਰੀ ਕਾਤੀ ॥
ਮਪਿ ਮਪਿ ਕਾਟਉ ਜਮ ਕੀ ਫਾਸੀ ॥੧॥
ਕਹਾ ਕਰਉ ਜਾਤੀ ਕਹਾ ਕਰਉ ਪਾਤੀ ॥
ਰਾਮ ਕੋ ਨਾਮੁ ਜਪਉ ਦਿਨ ਰਾਤੀ ॥੧॥ਰਹਾਉ॥
ਰਾਂਗਨਿ ਰਾਂਗਉ ਸੀਵਨਿ ਸੀਵਉ ॥
ਰਾਮ ਨਾਮ ਬਿਨੁ ਘਰੀਅ ਨ ਜੀਵਉ ॥੨॥
ਭਗਤਿ ਕਰਉ ਹਰਿ ਕੇ ਗੁਨ ਗਾਵਉ ॥
ਆਠ ਪਹਰ ਅਪਨਾ ਖਸਮੁ ਧਿਆਵਉ ॥੩॥ (ਪੰਨਾ ੪੮੫)

ਕਿਸੇ ਵਿਦਵਾਨ ਪੰਡਤ ਨਾਲ ਵਿਚਾਰ ਵਟਾਂਦਰਾ ਕਰਦੇ ਹੋਏ ਫੁਰਮਾਉਂਦੇ ਹਨ ਕਿ "ਹੇ ਪੰਡਤ ! ਤੂੰ ਬੇਦਾਂ ਦਾ ਗਿਆਤਾ ਹੋ ਕੇ ਥਾਂ-ਥਾਂ ਉਹਨਾਂ ਦੀ ਹੀ ਚਰਚਾ ਛੇੜ ਆਪਣੀ ਵਿਦਵਤਾ ਦਾ ਵਿਖਾਵਾ ਕਰ ਰਿਹਾ ਹੈਂ ਪਰ ਮੈਂ ਤਾਂ ਕੇਵਲ ਰਾਮ ਨਾਲ ਹੀ ਪ੍ਰੀਤੀ ਜੋੜੀ ਹੈ।"

ਪੰਡਿਤੁ ਹੋਇ ਕੈ ਬੇਦੁ ਬਖਾਨੈ ॥
ਮੂਰਖੁ ਨਾਮਦੇਉ ਰਾਮਹਿ ਜਾਨੈ ॥ (ਪੰਨਾ ੭੧੮)

ਇਹ ਇਕ ਅਜਬ ਪਰ ਆਮ ਗੱਲ ਹੈ ਕਿ ਹਰ ਸਮੇਂ ਵਿਚ ਹੀ ਲੋਕ ਪ੍ਰਭੂ ਪਿਆਰਿਆਂ

ਨੂੰ ਮਖੌਲ ਕਰਦੇ ਹੋਏ ਉਹਨਾਂ ਤੇ ਹੱਸਦੇ ਹਨ। ਨਾਮਦੇਵ ਜੀ ਨਾਲ ਵੀ ਇਵੇਂ ਵਾਪਰਿਆ ਜਾਪਦਾ ਹੈ। ਪਰ ਉਹ ਲੋਕਾਂ ਦੇ ਹਾਸੇ ਠੱਠੇ ਦੀ ਪ੍ਰਵਾਹ ਨਾ ਕਰਦੇ ਹੋਏ ਸਿਮਰਨ ਰਾਹੀਂ ਹੀ ਪ੍ਰਭੂ ਦੇ ਚਰਨਾਂ ਨਾਲ ਜੁੜੇ ਰਹਿੰਦੇ ਹਨ :

ਤੇਰੀ ਭਗਤਿ ਨ ਛੋਡਉ ਭਾਵੈ ਲੋਗੁ ਹਸੈ ।
ਚਰਨ ਕਮਲ ਮੇਰੇ ਹੀਅਰੇ ਬਸੈ ॥ (ਪੰਨਾ ੧੧੬੫)

ਇਸ ਵਿਕਾਰਾਂ ਭਰੇ ਦੁੱਤਰ ਸੰਸਾਰ ਤੋਂ ਪਾਰ ਉਤਾਰਾ ਕਰਨ ਲਈ ਪ੍ਰਭੂ ਦੇ ਨਾਮ ਨੂੰ ਹੀ ਵਸੀਲਾ ਦਸਦੇ ਹਨ। ਜੀਵ ਤਾਂ ਕੀ, ਉਹ ਪੱਥਰ ਵੀ ਪਾਣੀ ਉੱਪਰ ਤਰ ਪੈਂਦੇ ਹਨ ਜਿਨ੍ਹਾਂ ਤੇ ਪ੍ਰਭੂ ਦਾ ਨਾਮ ਉਕਰਿਆ ਜਾਂਦਾ ਹੈ। ਬੜੇ-ਬੜੇ ਵਿਕਾਰੀ ਤੇ ਪਾਪੀ ਵੀ ਰਾਮ ਨਾਮ ਦਾ ਆਸਰਾ ਲੈ ਇਸ ਭਵਜਲ ਸੰਸਾਰ ਤੋਂ ਪਾਰ ਹੋ ਜਾਂਦੇ ਹਨ। ਸਿਮਰਨ ਦੀ ਮਹਿਮਾ ਕਰਦੇ ਹੋਏ ਫੁਰਮਾਨ ਕਰਦੇ ਹਨ ਕਿ ਜਪ ਤਪ ਤੋਂ ਹੀਣੇ, ਨੀਵੀਂ ਕੁਲ ਵਾਲੇ ਅਤੇ ਚੰਗੇ ਕਰਮਾਂ ਤੋਂ ਵਾਂਝੇ ਜੀਵ ਵੀ ਪ੍ਰਭੂ ਦੀ ਕਿਰਪਾ ਦੇ ਪਾਤਰ ਬਣ ਮੁਕਤ ਹੋ ਜਾਂਦੇ ਹਨ। ਰਾਗ ਗਉੜੀ ਚੇਤੀ ਦੁਆਰਾ ਫੁਰਮਾਨ ਕਰਦੇ ਹਨ :

ਦੇਵਾ ਪਾਹਨ ਤਾਰੀਅਲੇ ॥ ਰਾਮ ਕਹਤ ਜਨ ਕਸ ਨ ਤਰੇ ॥੧॥ਰਹਾਉ॥
ਤਾਰੀਲੇ ਗਨਿਕਾ ਬਿਨੁ ਰੂਪ ਕੁਬਿਜਾ ਬਿਆਧਿ ਅਜਾਮਲੁ ਤਾਰੀਅਲੇ ॥
ਚਰਨ ਬਧਿਕ ਜਨ ਤੇਊ ਮੁਕਤਿ ਭਏ ॥ ਹਉ ਬਲਿ ਬਲਿ ਜਿਨ ਰਾਮ ਕਹੇ ॥੧॥
ਦਾਸੀ ਸੁਤ ਜਨੁ ਬਿਦਰੁ ਸੁਦਾਮਾ ਉਗ੍ਰਸੈਨ ਕਉ ਰਾਜ ਦੀਏ ॥
ਜਪ ਹੀਨ ਤਪ ਹੀਨ ਕੁਲ ਹੀਨ ਕ੍ਰਮ ਹੀਨ ਨਾਮੇ ਕੇ ਸੁਆਮੀ ਤੇਊ ਤਰੇ ॥੨॥
(ਪੰਨਾ ੩੪੫)

ਹੋਰ ਵੱਖ-ਵੱਖ ਬੇਅੰਤ ਢੰਗਾਂ ਨਾਲ ਕੀਤੀ ਗਈ ਪੂਜਾ ਹਰੀ ਦੇ ਸਿਮਰਨ ਦੀ ਕਦੇ ਵੀ ਬਰਾਬਰੀ ਨਹੀਂ ਕਰ ਸਕਦੀ। ਆਪ ਦਾ ਫੁਰਮਾਨ ਹੈ :

ਅਸੰਖ ਕੋਟਿ ਅਨ ਪੂਜਾ ਕਰੀ ॥
ਏਕ ਨ ਪੂਜਸਿ ਨਾਮੈ ਹਰੀ ॥ (ਪੰਨਾ ੧੧੬੩)

## ੩. ਨਾਮ ਦੀ ਪ੍ਰਾਪਤੀ ਗੁਰੂ ਪਾਸੋਂ

ਪ੍ਰਭੂ ਸਿਮਰਨ ਲਈ ਨਾਮ ਦੀ ਪ੍ਰਾਪਤੀ ਕੇਵਲ ਗੁਰੂ ਪਾਸੋਂ ਹੀ ਹੋ ਸਕਦੀ ਹੈ ਕਿਉਂਕਿ ਗੁਰੂ ਖੁਦ ਨਾਮੀ ਨਾਲ ਇਕਸੁਰ ਹੋਇਆ ਹੁੰਦਾ ਹੈ। ਜਗਦੀ ਜੋਤਿ ਹੀ ਕਿਸੇ ਦੂਸਰੇ ਨੂੰ ਰੋਸ਼ਨ ਕਰ ਸਕਦੀ ਹੈ। ਰਾਗ ਸੋਰਠ ਰਾਹੀਂ ਆਪ ਬਿਆਨ ਕਰਦੇ ਹਨ :

ਗੁਰ ਪਰਸਾਦੀ ਜਾਨਿਆ ॥
ਜਨੁ ਨਾਮਾਂ ਸਹਜ ਸਮਾਨਿਆ ॥ (ਪੰਨਾ ੬੫੭)

ਨਾਮਦੇਵ ਜੀ ਦੀ ਜੋਤਿ ਪ੍ਰਭੂ ਜੋਤਿ ਵਿਚ ਮਿਲ ਗਈ ਹੈ ਅਤੇ ਇਹ ਸਭ ਕੁਝ ਗੁਰੂ ਦੀ ਕਿਰਪਾ ਦੁਆਰਾ ਹੀ ਹੋਇਆ ਹੈ :

ਜੋਤੀ ਜੋਤਿ ਸਮਾਨੀ ॥
ਮੈ ਗੁਰ ਪਰਸਾਦੀ ਜਾਨੀ ॥ (ਪੰਨਾ ੬੫੭)

ਜੇਕਰ ਸਤਿਗੁਰੂ ਦੀ ਪ੍ਰਾਪਤੀ ਹੋ ਜਾਵੇ ਤਾਂ ਸਹਿਸਾ (ਭਰਮ) ਦੂਰ ਹੋ ਜਾਂਦਾ ਹੈ। ਆਪ ਸਤਿਗੁਰੂ ਦੀ ਮਹਿਮਾ ਕਰਦੇ ਹੋਏ ਕਹਿੰਦੇ ਹਨ ਕਿ ਉਹ ਹੋਰ ਕਿਸ ਦੀ ਪੂਜਾ ਕਰਨ ? ਸਤਿਗੁਰੂ ਬਿਨਾਂ ਤਾਂ ਉਹਨਾਂ ਨੂੰ ਹੋਰ ਕੁਝ ਦਿਖਾਈ ਹੀ ਨਹੀਂ ਦੇਂਦਾ ਭਾਵ ਉਹਨਾਂ ਲਈ ਸਭ ਕੁਝ ਸਤਿਗੁਰੂ ਹੀ ਹਨ। ਰਾਗ ਗੂਜਰੀ ਦੁਆਰਾ ਫੁਰਮਾਉਂਦੇ ਹਨ :

ਸਤਿਗੁਰੁ ਮਿਲੈ ਤ ਸਹਸਾ ਜਾਈ ॥
ਕਿਸੁ ਹਉ ਪੂਜਉ ਦੂਜਾ ਨਦਰਿ ਨ ਆਈ ॥ (ਪੰਨਾ ੫੨੫)

ਗੁਰੂ ਦੀ ਸ਼ਰਨ ਪਿਆਂ ਮੁਰਾਰੀ ਪ੍ਰਭੂ ਮਿਲ ਪੈਂਦਾ ਹੈ :

ਜਉ ਗੁਰਦੇਉ ਤ ਮਿਲੈ ਮੁਰਾਰਿ ॥ (ਪੰਨਾ ੧੧੬੬)

ਰਾਗ ਆਸਾ ਰਾਹੀਂ ਫੁਰਮਾਉਂਦੇ ਹਨ ਕਿ ਭਾਵੇਂ ਉਹਨਾਂ ਦਾ ਜਨਮ ਅਖੌਤੀ ਨੀਵੀਂ ਜਾਤ (ਛੀਂਬੇ) ਦੇ ਘਰ ਹੋਇਆ ਪਰ ਉਹਨਾਂ ਨੂੰ ਗੁਰ ਉਪਦੇਸ਼ ਨਸੀਬ ਹੋ ਗਿਆ ਹੈ ਅਤੇ ਇਸ ਲਈ ਸੰਤ (ਗੁਰੂ) ਦੀ ਕਿਰਪਾ ਦੁਆਰਾ ਨਾਮਦੇਵ ਜੀ ਨੇ ਹਰੀ ਨਾਲ ਮਿਲਾਪ ਹਾਸਲ ਕਰ ਲਿਆ ਹੈ :

ਛੀਪੇ ਕੇ ਘਰਿ ਜਨਮੁ ਦੈਲਾ ਗੁਰ ਉਪਦੇਸੁ ਭੈਲਾ ॥
ਸੰਤਹ ਕੈ ਪਰਸਾਦਿ ਨਾਮਾ ਹਰਿ ਭੇਟੁਲਾ ॥ (ਪੰਨਾ ੪੮੬)

ਰਾਗ ਬਿਲਾਵਲ ਦੁਆਰਾ ਬਿਆਨ ਕਰਦੇ ਹਨ ਕਿ ਗੁਰੂ ਨੇ ਉਹਨਾਂ ਦਾ ਜੀਵਨ ਸਫਲ ਬਣਾ ਦਿੱਤਾ ਹੈ ਅਤੇ ਗੁਰੂ ਪਾਸੋਂ ਹੀ ਉਹਨਾਂ ਨੂੰ ਗਿਆਨ ਰੂਪੀ ਸੁਰਮਾ ਪ੍ਰਾਪਤ ਹੋਇਆ ਹੈ :

ਸਫਲ ਜਨਮੁ ਮੋ ਕਉ ਗੁਰ ਕੀਨਾ ॥ ਦੁਖ ਬਿਸਾਰਿ ਸੁਖ ਅੰਤਰਿ ਲੀਨਾ ॥੧॥
ਗਿਆਨ ਅੰਜਨੁ ਮੋ ਕਉ ਗੁਰਿ ਦੀਨਾ ॥ ਰਾਮ ਨਾਮ ਬਿਨੁ ਜੀਵਨੁ ਮਨ ਹੀਨਾ ।
(ਪੰਨਾ ੮੫੭)

ਰਾਗ ਗੋਂਡ ਵਿਖੇ ਕਹਿੰਦੇ ਹਨ ਕਿ ਨਾਮਦੇਵ ਨੇ ਨਰਾਇਣ ਨਾਲ ਮਿਲਾਪ ਹਾਸਲ ਕਰ ਲਿਆ ਹੈ ਪਰ ਇਹ ਹੋਇਆ ਕਿਵੇਂ ? ਗੁਰੂ ਮਿਲਾਪ ਨਾਲ ਹੀ ਅਜਿਹਾ ਹੋਇਆ ਹੈ :

ਨਾਮਦੇਉ ਨਾਰਾਇਨੁ ਪਾਇਆ ॥
ਗੁਰੁ ਭੇਟਤ ਅਲਖੁ ਲਖਾਇਆ ॥ (ਪੰਨਾ ੮੭੪)

ਨਾਮਦੇਵ ਜੀ ਅਨੁਸਾਰ ਤਾਂ ਗੁਰੂ ਤੋਂ ਬਿਨਾਂ ਹੋਰ ਕੋਈ ਥਾਂ ਨਹੀਂ ਹੈ (ਨਾਮ ਦੀ ਪ੍ਰਾਪਤੀ ਲਈ), ਇਸ ਲਈ ਉਹ ਗੁਰੂ ਦੀ ਸ਼ਰਨ ਵਿਚ ਆਏ ਹਨ :

ਬਿਨ ਗੁਰਦੇਉ ਅਵਰ ਨਹੀ ਜਾਈ ॥
ਨਾਮਦੇਉ ਗੁਰ ਕੀ ਸਰਨਾਈ ॥ (ਪੰਨਾ ੧੧੬੭)

ਕੀ ਅਜੇ ਵੀ ਅਸੀਂ ਨਾਮਦੇਵ ਜੀ ਨੂੰ ਮੂਰਤੀ ਪੂਜ ਜਾਂ ਬੁੱਤ ਪ੍ਰਸਤ ਹੀ ਕਹੀ ਜਾਵਾਂਗੇ ?

## ੪. ਪ੍ਰਭੂ ਮਿਲਾਪ ਮਗਰੋਂ ਆਤਮਿਕ ਅਵਸਥਾ

ਪ੍ਰਭੂ ਮਿਲਾਪ ਤੋਂ ਬਾਅਦ ਜੀਵ ਵਿਚ ਕਿਹੋ ਜਿਹੀ ਤਬਦੀਲੀ ਆ ਜਾਂਦੀ ਹੈ ? ਇਸ ਸਬੰਧੀ ਬਿਆਨ ਕਰਦੇ ਹੋਏ ਰਾਗ ਸੋਰਠ ਰਾਹੀਂ ਫੁਰਮਾਉਂਦੇ ਹਨ "ਜੀਵ ਦਾ ਸਰੀਰ ਚਮਕ ਉਠਦਾ ਹੈ ਅਤੇ ਉਸ ਅੰਦਰ ਗੁਰ ਸ਼ਬਦ ਰੂਪੀ ਢੋਲ ਵੱਜਣ ਲਗਦਾ ਹੈ ਜਿਸਦੀ ਗਰਜਵੀਂ ਆਵਾਜ਼ ਅੱਗੇ ਕਾਮਾਦਿਕ ਵਿਕਾਰ ਠਹਿਰ ਨਹੀਂ ਸਕਦੇ । ਸਾਵਣ ਮਹੀਨੇ ਬਿਨਾਂ ਹੀ ਉਸਦੇ ਅੰਤਰ ਆਤਮੇ ਵਿਚ ਬੱਦਲ ਗੱਜਣ ਲਗਦਾ ਹੈ ਅਤੇ ਬਿਨਾ ਬੱਦਲ ਹੀ ਵਰਖਾ ਹੋ ਜਾਂਦੀ ਹੈ ਅਤੇ ਜਿਵੇਂ ਵਰਖਾ ਬਾਅਦ ਅਨੰਦ ਬਣਦਾ ਹੈ, ਮਨ ਠੰਢ ਮਹਿਸੂਸ ਕਰਦਾ ਹੈ ।"

ਅਣਮੜਿਆ ਮੰਦਲੁ ਬਾਜੈ ॥ ਬਿਨੁ ਸਾਵਣ ਘਨਹਰੁ ਗਾਜੈ ॥
ਬਾਦਲ ਬਿਨੁ ਬਰਖਾ ਹੋਈ ॥ ਜਉ ਤਤੁ ਬਿਚਾਰੈ ਕੋਈ ॥੧॥
ਮੋ ਕਉ ਮਿਲਿਓ ਰਾਮ ਸਨੇਹੀ ॥ ਜਿਹ ਮਿਲਿਐ ਦੇਹ ਸੁਦੇਹੀ ॥੧॥ਰਹਾਉ॥
(ਪੰਨਾ ੬੫੭)

ਪ੍ਰਭੂ ਮਿਲਾਪ ਕਾਰਨ ਉਸ ਸੁਭਾਗੇ ਜੀਵ ਦਾ ਮਨ ਕੰਚਨ ਨਿਆਈ ਪਾਕ ਹੋ ਜਾਂਦਾ ਹੈ; ਮਨ ਅਤੇ ਮੁਖ ਵਿਚ ਮਾਨੋਂ ਨਾਮ ਰੂਪੀ ਰਤਨ ਪਰੋਏ ਗਏ ਹਨ । ਉਸਦੇ ਹਰ ਤਰ੍ਹਾਂ ਦੇ ਭਰਮ ਦੂਰ ਹੋ ਜਾਂਦੇ ਹਨ ਅਤੇ ਪ੍ਰਭੂ ਨਾਲ ਆਪਣਿਆਂ ਵਰਗਾ ਪਿਆਰ ਬਣ ਜਾਂਦਾ ਹੈ :

ਮਿਲਿ ਪਾਰਸ ਕੰਚਨੁ ਹੋਇਆ ॥ ਮੁਖ ਮਨਸਾ ਰਤਨੁ ਪਰੋਇਆ ॥
ਨਿਜ ਭਾਉ ਭਇਆ ਭ੍ਰਮੁ ਭਾਗਾ ॥ ਗੁਰ ਪੂਛੇ ਮਨੁ ਪਤੀਆਗਾ ॥੨॥
(ਪੰਨਾ ੬੫੭)

ਜਿਵੇਂ ਘੜੇ ਦਾ ਪਾਣੀ ਸਮੁੰਦਰ ਦੇ ਪਾਣੀ ਵਿਚ ਮਿਲ ਉਸਦਾ ਰੂਪ ਹੀ ਹੋ ਜਾਂਦਾ ਹੈ; ਇਸੇ ਤਰ੍ਹਾਂ ਹੀ ਉਸ ਸਭਾਗੇ ਜੀਵ ਦੀ ਆਤਮਾ ਪ੍ਰਮਾਤਮਾ ਵਿਚ ਲੀਨ ਹੋ ਜਾਂਦੀ ਹੈ । ਉਸਦੀ ਮੇਰ ਤੇਰ ਮੁਕ ਜਾਂਦੀ ਹੈ ਅਤੇ ਸਾਰਿਆਂ ਵਿਚ ਰਾਮ ਹੀ ਦਿੱਸ ਆਉਂਦਾ ਹੈ :

ਜਲ ਭੀਤਰਿ ਕੁੰਭ ਸਮਾਨਿਆ ॥ ਸਭ ਰਾਮੁ ਏਕੁ ਕਰਿ ਜਾਨਿਆ ॥
ਗੁਰ ਚੇਲੇ ਹੈ ਮਨੁ ਮਾਨਿਆ ॥ ਜਨ ਨਾਮੈ ਤਤੁ ਪਛਾਨਿਆ ॥੩॥
(ਪੰਨਾ ੬੫੭)

ਜੋ ਕੇਵਲ ਪ੍ਰਭੂ ਨਾਲ ਹੀ ਪ੍ਰੀਤ ਪਾਉਂਦਾ ਹੈ, ਉਹ ਪ੍ਰਭੂ ਦਾ ਸਰੂਪ ਹੀ ਹੋ ਜਾਂਦਾ ਹੈ । ਉਸ ਸੁਭਾਗੇ ਜੀਵ ਦੇ ਦਰਸ਼ਨ ਤਿੰਨੇ ਹੀ ਤਰ੍ਹਾਂ ਦੇ ਤਾਪ ਦੂਰ ਕਰਨ ਦੇ ਸਮਰਥ ਹੋ ਜਾਂਦੇ ਹਨ । ਉਸਦੇ ਚਰਨਾਂ ਦੀ ਛੋਹ ਘਰਬਾਹਰੀ ਜਾਲ ਰੂਪ ਖੂਹ ਵਿਚੋਂ

ਕੱਢ ਲੈਂਦੀ ਹੈ। ਪ੍ਰਭੂ ਮਿਲਾਪ ਨਾਲ ਜੀਵ ਦੀ ਆਤਮਕ ਅਵਸਥਾ ਇਤਨੀ ਉੱਚੀ ਹੋ ਜਾਂਦੀ ਹੈ ਕਿ ਪ੍ਰਭੂ ਉਸਦੀ ਕਹੀ ਹੋਈ ਮੋੜ ਨਹੀਂ ਸਕਦਾ। ਉਸਦੀ ਪ੍ਰੇਮ ਰੂਪੀ ਗੰਢ ਨੂੰ ਪ੍ਰਭੂ ਖੋਲਣ ਦੇ ਅਸਮਰਥ ਹੋ ਜਾਂਦਾ ਹੈ। ਪ੍ਰਭੂ ਦਾ ਦਾਸ ਪ੍ਰਭੂ ਦੀ ਜਿੰਦਗਾਨੀ ਹੀ ਬਣ ਜਾਂਦਾ ਹੈ। ਰਾਗ ਸਾਰੰਗ ਰਾਹੀਂ ਆਪ ਇਵੇਂ ਫੁਰਮਾਉਂਦੇ ਹਨ :

ਦਾਸ ਅਨਿੰਨ ਮੇਰੋ ਨਿਜ ਰੂਪ ॥
ਦਰਸਨ ਨਿਮਖ ਤਾਪ ਤ੍ਰਈ ਮੋਚਨ ਪਰਸਤ ਮੁਕਤਿ ਕਰਤ ਗ੍ਰਿਹ ਕੂਪ ॥੧॥ਰਹਾਉ॥
ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤ ਨ ਛੂਟੈ ਮੋਹਿ ॥
ਏਕ ਸਮੈ ਮੋ ਕਉ ਗਹਿ ਬਾਂਧੈ ਤਉ ਫੁਨਿ ਮੋ ਪੈ ਜਬਾਬੁ ਨ ਹੋਇ ॥੧॥
ਮੈ ਗੁਨ ਬੰਧ ਸਗਲ ਕੀ ਜੀਵਨਿ ਮੇਰੀ ਜੀਵਨਿ ਮੇਰੇ ਦਾਸ ॥
ਨਾਮਦੇਵ ਜਾ ਕੇ ਜੀਅ ਐਸੀ ਤੈਸੋ ਤਾ ਕੈ ਪ੍ਰੇਮ ਪ੍ਰਗਾਸ ॥੨॥ (ਪੰਨਾ ੧੨੫੨)

## ੫. ਪ੍ਰਭੂ ਪ੍ਰੀਤ ਦਾ ਸਰੂਪ

ਨਾਮਦੇਵ ਜੀ ਬਾਰੇ ਆਮ ਮਨਾਉਤ ਹੈ ਕਿ ਉਹਨਾਂ ਨੂੰ ਪਰਮਾਤਮਾ ਨੇ ੭੨ ਵੇਰ ਪ੍ਰਤੱਖ ਦਰਸ਼ਨ ਦਿੱਤੇ ਪਰ ਉਹਨਾਂ ਦੀ ਬਾਣੀ ਨੂੰ ਘੋਖਣ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਉਹ ਤਾਂ ਖੁਦ ਆਪਣੇ ਨਾਮੀ (ਪ੍ਰਭੂ) ਦਾ ਸਰੂਪ ਹੀ ਹੋ ਗਏ ਸਨ। ਉਹਨਾਂ ਅਤੇ ਪ੍ਰਭੂ ਵਿਚ ਕੋਈ ਵਿੱਥ ਜਾਂ ਦੂਰੀ ਨਹੀਂ ਸੀ ਰਹਿ ਗਈ :

ਸਗਲ ਕਲੇਸ ਨਿੰਦਕ ਭਇਆ ਖੇਦੁ ॥
ਨਾਮੇ ਨਾਰਾਇਣ ਨਾਹੀ ਭੇਦੁ ॥ (ਪੰਨਾ ੧੧੬੬)

ਪ੍ਰਭੂ ਦੀ ਪ੍ਰੀਤ ਦਾ ਸਰੂਪ ਬਿਆਨ ਕਰਦੇ ਹੋਏ ਨਾਮਦੇਵ ਜੀ ਆਮ ਉਦਾਹਰਣਾਂ ਦੇਂਦੇ ਹੋਏ ਫੁਰਮਾਨ ਕਰਦੇ ਹਨ ਕਿ ਜਿਵੇਂ ਮਾਰਵਾੜ ਵਿਖੇ ਪਾਣੀ ਪਿਆਰਾ ਲਗਦਾ ਹੈ; ਵੇਲ ਊਠ ਨੂੰ ਪਿਆਰੀ ਹੈ, ਹਰਨ ਨੂੰ ਘੰਡੇਹੇੜੇ ਦੀ ਆਵਾਜ਼ ਪਿਆਰੀ ਹੈ; ਇਵੇਂ ਹੀ ਉਹਨਾਂ ਨੂੰ ਸੋਹਣਾ ਰਾਮ ਪਿਆਰਾ ਲਗਦਾ ਹੈ :

ਮਾਰਵਾੜਿ ਜੈਸੇ ਨੀਰੁ ਬਾਲਹਾ ਬੇਲਿ ਬਾਲਹਾ ਕਰਹਲਾ ॥
ਜਿਉ ਕੁਰੰਕ ਨਿਸਿ ਨਾਦੁ ਬਾਲਹਾ ਤਿਉ ਮੇਰੈ ਮਨਿ ਰਾਮਈਆ ॥੧॥
(ਪੰਨਾ ੬੯੩)

ਜਿਵੇਂ ਧਰਤੀ ਨੂੰ ਮੀਂਹ ਪਿਆਰਾ ਹੈ, ਭੌਰੇ ਨੂੰ ਫੁੱਲ ਨਾਲ ਸਨੇਹ ਹੈ, ਕੋਇਲ ਨੂੰ ਅੰਬ ਪਿਆਰਾ ਹੈ; ਇਸੇ ਤਰ੍ਹਾਂ ਨਾਮਦੇਵ ਜੀ ਨੂੰ ਰਾਮ ਪਿਆਰਾ ਹੈ :

ਜਿਉ ਧਰਣੀ ਕਉ ਇੰਦ੍ਰੁ ਬਾਲਹਾ ਕੁਸਮ ਬਾਸੁ ਜੈਸੇ ਭਵਰਲਾ ॥
ਜਿਉ ਕੋਕਿਲ ਕਉ ਅੰਬੁ ਬਾਲਹਾ ਤਿਉ ਮੇਰੈ ਮਨਿ ਰਾਮਈਆ ॥੨॥
(ਪੰਨਾ ੬੯੩)

ਜਿਵੇਂ ਚੱਕਵੀ ਨੂੰ ਸੂਰਜ, ਹੰਸਾਂ ਨੂੰ ਮਾਨਸਰੋਵਰ, ਜਵਾਨ ਇਸਤਰੀ ਨੂੰ ਆਪਣਾ ਪਤੀ ਪਿਆਰਾ ਹੈ; ਉਸੇ ਤਰ੍ਹਾਂ ਨਾਮਦੇਵ ਜੀ ਨੂੰ ਰਾਮ ਪਿਆਰਾ ਹੈ :

ਚਕਵੀ ਕਉ ਜੈਸੇ ਸੂਰੁ ਬਾਲਹਾ ਮਾਨਸਰੋਵਰ ਹੰਸੁਲਾ ॥
ਜਿਉ ਤਰਣੀ ਕਉ ਕੰਤੁ ਬਾਲਹਾ ਤਿਉ ਮੇਰੈ ਮਨਿ ਰਾਮਈਆ ॥੩॥
(ਪੰਨਾ ੬੯੩)

ਬੱਚੇ ਨੂੰ ਜਿਵੇਂ ਦੁੱਧ ਨਾਲ ਪਿਆਰ ਹੈ, ਚਾਤ੍ਰਿਕ ਨੂੰ ਜਿਵੇਂ ਬੱਦਲ ਚੰਗਾ ਲਗਦਾ ਹੈ; ਮੱਛਲੀ ਨੂੰ ਜਿਵੇਂ ਪਾਣੀ ਪਿਆਰਾ ਹੈ; ਤਿਵੇਂ ਹੀ ਨਾਮਦੇਵ ਜੀ ਨੂੰ ਰਾਮ ਪਿਆਰਾ ਹੈ :

ਬਾਰਿਕ ਕਉ ਜੈਸੇ ਖੀਰੁ ਬਾਲਹਾ ਚਾਤ੍ਰਿਕ ਮੁਖ ਜੈਸੇ ਜਲਧਰਾ ॥
ਮਛੁਲੀ ਕਉ ਜੈਸੇ ਨੀਰੁ ਬਾਲਹਾ ਤਿਉ ਮੇਰੈ ਮਨਿ ਰਾਮਈਆ ॥੪॥
(ਪੰਨਾ ੬੯੩)

ਭੈਰਉ ਰਾਗ ਦੇ ਇਕ ਸ਼ਬਦ ਰਾਹੀਂ ਵੀ ਪ੍ਰਭੂ ਪ੍ਰੀਤ ਦਾ ਸਰੂਪ ਬਿਆਨ ਕਰਦੇ ਹੋਏ ਫੁਰਮਾਉਂਦੇ ਹਨ ਕਿ "ਜਿਵੇਂ ਭੁੱਖੇ ਨੂੰ ਅਨਾਜ ਨਾਲ ਪਿਆਰ ਹੈ; ਤਿਆਹੇ ਨੂੰ ਪਾਣੀ ਨਾਲ ਗਰਜ਼ ਹੈ; ਮੂਰਖ ਜੀਵ ਜਿਵੇਂ ਟੱਬਰ ਦੇ ਆਸਰੇ ਹੋ ਜਾਂਦਾ ਹੈ; ਇਸੇ ਤਰ੍ਹਾਂ ਨਾਮਦੇਵ ਜੀ ਦੀ ਪ੍ਰੀਤ ਪ੍ਰਭੂ ਨਾਲ ਹੋ ਗਈ ਹੈ :

ਜੈਸੀ ਭੂਖੇ ਪ੍ਰੀਤਿ ਅਨਾਜ ॥ ਤ੍ਰਿਖਾਵੰਤ ਜਲ ਸੇਤੀ ਕਾਜ ॥
ਜੈਸੀ ਮੂੜ ਕੁਟੰਬ ਪਰਾਇਣ ॥ ਐਸੀ ਨਾਮੇ ਪ੍ਰੀਤਿ ਨਰਾਇਣ ॥੧॥
(ਪੰਨਾ ੧੧੬੪)

ਜਿਵੇਂ ਕਿਸੇ ਇਸਤਰੀ ਦੀ ਪ੍ਰੀਤ ਪਰਾਏ ਮਨੁੱਖ ਨਾਲ ਹੋ ਜਾਂਦੀ ਹੈ, ਲੋਭੀ ਨੂੰ ਧਨ ਚੰਗਾ ਲਗਦਾ ਹੈ; ਕਾਮੀ ਜੀਵ ਨੂੰ ਇਸਤਰੀ ਪਿਆਰੀ ਹੈ ਤਿਵੇਂ ਹੀ ਨਾਮਦੇਵ ਦੀ ਪ੍ਰੀਤ ਪ੍ਰਭੂ ਨਾਲ ਹੈ :

ਜੈਸੀ ਪਰ ਪੁਰਖਾ ਰਤ ਨਾਰੀ ॥ ਲੋਭੀ ਨਰੁ ਧਨ ਕਾ ਹਿਤਕਾਰੀ ॥
ਕਾਮੀ ਪੁਰਖ ਕਾਮਨੀ ਪਿਆਰੀ ॥ ਐਸੀ ਨਾਮੇ ਪ੍ਰੀਤਿ ਮੁਰਾਰੀ ॥੨॥
(ਪੰਨਾ ੧੧੬੪)

ਜਿਵੇਂ ਬੱਚੇ ਦੀ ਪ੍ਰੀਤ ਆਪਣੀ ਮਾਤਾ ਨਾਲ ਹੁੰਦੀ ਹੈ; ਇਵੇਂ ਹੀ ਨਾਮਦੇਵ ਜੀ ਦਾ ਮਨ ਹਰੀ ਦੇ ਪਿਆਰ ਵਿਚ ਰੰਗਿਆ ਗਿਆ ਹੈ। ਆਪ ਬਿਆਨ ਕਰਦੇ ਹਨ ਕਿ ਨਾਮਦੇਵ ਜੀ ਦੀ ਪ੍ਰੀਤ ਪ੍ਰਭੂ ਨਾਲ ਲੱਗਣ ਕਾਰਨ ਉਹ ਸੁਤੇ ਸਿਧ ਬੈਰਾਗੀ ਹੋ ਗਏ ਹਨ :

ਜੈਸੀ ਪ੍ਰੀਤਿ ਬਾਰਿਕ ਅਰੁ ਮਾਤਾ ॥ ਐਸਾ ਹਰਿ ਸੇਤੀ ਮਨੁ ਰਾਤਾ ॥
ਪ੍ਰਣਵੈ ਨਾਮਦੇਉ ਲਾਗੀ ਪ੍ਰੀਤਿ ॥ ਗੋਬਿੰਦ ਬਸੈ ਹਮਾਰੈ ਚੀਤਿ ॥੪॥
(ਪੰਨਾ ੧੧੬੪)

ਅਤੇ

ਨਾਮੇ ਪ੍ਰੀਤਿ ਨਾਰਾਇਣ ਲਾਗੀ ॥
ਸਹਜ ਸੁਭਾਇ ਭਇਓ ਬੈਰਾਗੀ ॥ (ਪੰਨਾ ੧੧੬੪)

ਰਾਗ ਗੋਂਡ ਰਾਹੀਂ ਪ੍ਰਭੂ ਪ੍ਰੀਤ ਦਾ ਸਰੂਪ ਬਿਆਨ ਕਰਦੇ ਹੋਏ ਫੁਰਮਾਉਂਦੇ ਹਨ ਕਿ ਜਿਵੇਂ ਗਊ ਨੂੰ ਆਪਣੇ ਵੱਛੇ ਤੋਂ ਵਿਛੜਕੇ ਤੜਫਣੀ ਲਗਦੀ ਹੈ; ਜਿਵੇਂ ਪਾਣੀ ਬਿਨਾਂ ਮਛੱਲੀ ਤੜਫਦੀ ਹੈ; ਇਸੇ ਤਰ੍ਹਾਂ ਹੀ ਨਾਮਦੇਵ ਜੀ ਪ੍ਰਭੂ ਪ੍ਰੀਤ ਤੋਂ ਬਿਨਾਂ ਘਬਰਾ ਜਾਂਦੇ ਹਨ :

ਮੋਹਿ ਲਾਗਤੀ ਤਾਲਾਬੇਲੀ ॥ ਬਛਰੇ ਬਿਨੁ ਗਾਇ ਅਕੇਲੀ ॥੧॥
ਪਾਨੀਆ ਬਿਨੁ ਮੀਨੁ ਤਲਫੈ ॥ ਐਸੇ ਰਾਮ ਨਾਮਾ ਬਿਨੁ ਬਾਪਰੋ ਨਾਮਾ ॥੧ ॥ਰਹਾਉ॥
(ਪੰਨਾ ੮੭੪)

## ੬. ਪ੍ਰਭੂ ਦਾ ਸਰੂਪ ਬਿਆਨ ਤੋਂ ਪਰੇ ਹੈ

ਪ੍ਰਭੂ ਦਾ ਮੁਕੰਮਲ ਸਰੂਪ ਬਿਆਨ ਤੋਂ ਪਰੇ ਹੈ। ਪ੍ਰਭੂ ਦੇ ਭਗਤ ਨੇ ਤਾਂ ਆਪਣੇ ਇਸ਼ਟ ਵਿਚ ਲੀਨ ਹੋਣਾ ਹੈ। ਉਸ ਮੁਕੰਮਲ ਅਤੇ ਬੇਅੰਤ ਪ੍ਰਭੂ ਦਾ ਭੇਦ ਪਾਉਣਾ ਜਾਂ ਸਰੂਪ ਬਿਆਨ ਕਰਨਾ ਉਸ ਦਾ ਮਨੋਰਥ ਨਹੀਂ ਹੋ ਸਕਦਾ। ਜਦ ਪ੍ਰਭੂ ਦਾ ਭਗਤ ਆਪਣੇ ਪਿਆਰੇ ਵਿਚ ਲੀਨ ਹੋ ਉਸਦਾ ਸਰੂਪ ਹੀ ਹੋ ਜਾਂਦਾ ਹੈ ਤਾਂ ਪ੍ਰਭੂ ਉਸਨੂੰ ਹਰ ਥਾਂ ਤੇ ਹਰ ਚੀਜ਼ ਵਿਚ ਨਜ਼ਰ ਆਉਣ ਲੱਗ ਪੈਂਦਾ ਹੈ। ਰਾਗ ਗੂਜਰੀ ਰਾਹੀਂ ਨਾਮਦੇਵ ਜੀ ਫੁਰਮਾਨ ਕਰਦੇ ਹਨ :

ਕਉਣੁ ਕਹੈ ਕਿਣਿ ਬੂਝੀਐ ਰਮਈਆ ਆਕੁਲੁ ਰੀ ਬਾਈ ॥ (ਪੰਨਾ ੫੨੫)

ਸੋਹਣੇ ਰਾਮ ਨੂੰ ਤਾਂ ਮੈਲ ਦਾ ਦਾਗ ਤੱਕ ਨਹੀਂ ਲਗਦਾ; ਉਹ ਮੈਲ ਤੋਂ ਪਰੇ ਹੈ। ਜਿਵੇਂ ਫੁੱਲਾਂ ਵਿਚ ਸੁਗੰਧੀ ਹੈ, ਇਸੇ ਤਰ੍ਹਾਂ ਪ੍ਰਭੂ ਸਭ ਜੀਵਾਂ ਵਿਚ ਵੱਸਦਾ ਹੈ। ਉਸਨੂੰ ਕਿਸੇ ਨੇ ਕਦੇ ਜੰਮਦਾ ਨਹੀਂ ਦੇਖਿਆ ਅਤੇ ਨਾ ਹੀ ਕੋਈ ਇਹ ਦਸ ਸਕਦਾ ਹੈ ਕਿ ਉਹ ਕਿਹੋ ਜਿਹਾ ਹੈ ?

ਮਲੈ ਨ ਲਾਛੈ ਪਾਰਮਲੋ ਪਰਮਲੀਓ ਬੈਠੋ ਰੀ ਆਈ ॥
ਆਵਤ ਕਿਨੈ ਨ ਪੇਖਿਓ ਕਵਨੈ ਜਾਣੈ ਰੀ ਬਾਈ ॥ (ਪੰਨਾ ੫੨੫)

ਜਿਵੇਂ ਅਕਾਸ਼ ਵਿਚ ਉਡਦੇ ਪੰਛੀ ਦਾ ਖੁਰਾ ਖੋਜ ਨਹੀਂ ਵੇਖਿਆ ਜਾ ਸਕਦਾ, ਜਿਵੇਂ ਜਲ ਵਿਚ ਮੱਛੀ ਜਿਸ ਰਸਤੇ ਰਾਹੀਂ ਲੰਘਦੀ ਹੈ, ਵੇਖਿਆ ਨਹੀਂ ਜਾ ਸਕਦਾ; ਜਿਵੇਂ ਖੁੱਲੀ ਜਗ੍ਹਾ ਵਿਚ ਮ੍ਰਿਗ ਤ੍ਰਿਸ਼ਨਾ ਦਾ ਜਲ ਦਿਸ ਆਉਂਦਾ ਹੈ ਪਰ ਜਿਉਂ-ਜਿਉਂ ਉਸ ਵੱਲ ਵਧੀਏ, ਉਸਦੇ ਟਿਕਾਣੇ ਦਾ ਪਤਾ ਨਹੀਂ ਲਗਦਾ; ਇਸੇ ਤਰ੍ਹਾਂ ਹੀ ਪ੍ਰਭੂ ਜੀ ਦਾ ਸਰੂਪ ਬਿਆਨ ਕਰਨਾ ਔਖਾ ਹੈ। ਵੈਸੇ ਨਾਮਦੇਵ ਜੀ ਦੇ ਬੀਠਲ ਪ੍ਰਭੂ ਅਜਿਹੇ ਹਨ ਕਿ ਉਸਨੇ ਤਿੰਨੇ ਹੀ ਤਾਪ ਸਾੜ ਦਿੱਤੇ ਹਨ :

ਜਿਉ ਆਕਾਸੈ ਪੰਖੀਅਲੋ ਖੋਜੁ ਨਿਰਖਿਓ ਨ ਜਾਈ ॥
ਜਿਉ ਜਲ ਮਾਝੈ ਮਾਛਲੋ ਮਾਰਗੁ ਪੇਖਣੋ ਨ ਜਾਈ ॥੨॥
ਜਿਉ ਆਕਾਸੈ ਘੜੂਅਲੋ ਮ੍ਰਿਗ ਤ੍ਰਿਸਨਾ ਭਰਿਆ ॥
ਨਾਮੇ ਚੇ ਸੁਆਮੀ ਬੀਠਲੋ ਜਿਨਿ ਤੀਨੈ ਜਰਿਆ ॥੩॥ (ਪੰਨਾ ੫੨੫)

ਰਾਗ ਸੋਰਠ ਰਾਹੀਂ ਫੁਰਮਾਉਂਦੇ ਹਨ ਕਿ ਤਰਖਾਣ (ਬੇਢੀ) ਪ੍ਰਭੂ (ਜਿਸ ਨੇ ਕਿ ਨਾਮਦੇਵ ਜੀ ਦੀ ਛਪਰੀ ਪਾਈ ਸੀ) ਬਾਰੇ ਕੁਝ ਦੱਸਿਆ ਨਹੀਂ ਜਾ ਸਕਦਾ ਪਰ ਉਸਦਾ ਵਾਸਾ ਸਭ ਦੇ ਅੰਦਰ ਅਤੇ ਹਰ ਜਗ੍ਹਾ ਹੈ। ਗੁੰਗੇ ਨੇ ਜਿਵੇਂ ਕੋਈ ਬੜਾ ਸੁਆਦਲਾ ਪਦਾਰਥ ਖਾ ਲਿਆ ਹੋਵੇ ਪਰ ਉਸ ਬਾਰੇ ਉਹ ਦੱਸਣ ਤੋਂ ਅਸਮਰਥ ਰਹਿੰਦਾ ਹੈ :

ਐਸੋ ਬੇਢੀ ਬਰਨਿ ਨ ਸਾਕਉ ਸਭ ਅੰਤਰਿ ਸਭ ਠਾਂਈ ਹੋ ॥
ਗੂੰਗੈ ਮਹਾ ਅੰਮ੍ਰਿਤ ਰਸੁ ਚਾਖਿਆ ਪੂਛੇ ਕਹਨੁ ਨ ਜਾਈ ਹੋ ॥ (ਪੰਨਾ ੬੫੭)

## ੭. ਪ੍ਰਭੂ ਦਾ ਸਿਮਰਨ ਨਿਰਭੈਤਾ ਪੈਦਾ ਕਰਦਾ ਹੈ

ਪ੍ਰਭੂ ਸਿਮਰਨ ਵਿਚ ਇਤਨਾ ਬਲ ਹੈ ਕਿ ਉਹ ਜੀਵ ਦੇ ਸਾਰੇ ਡਰ ਅਤੇ ਸਹਿਮ ਦੂਰ ਕਰਕੇ ਉਸਨੂੰ ਨਿਰਭੈ ਬਣਾ ਦੇਂਦਾ ਹੈ। ਫਿਰ ਉਹ ਜੀਵ ਆਮ ਮਨੁੱਖ ਤਾਂ ਕੀ, ਸਮੇਂ ਦੇ ਬਾਦਸ਼ਾਹ ਅਤੇ ਸਮਾਜ ਦੇ ਜਾਬਰਾਂ ਵਿਰੁੱਧ ਹਿੱਕ ਤਾਣ ਕੇ ਖੜ ਜਾਂਦਾ ਹੈ। ਵੱਡੇ-ਵੱਡੇ ਸਰੀਰਕ ਕਸ਼ਟ ਵੀ ਉਸਨੂੰ ਆਪਣੇ ਨਿਸਚੇ ਤੋਂ ਲਾਂਭੇ ਨਹੀਂ ਖੜ ਸਕਦੇ ਸਗੋਂ ਉਹ ਆਪਣੇ ਆਪ ਦੀ ਕੁਰਬਾਨੀ ਦੇਣ ਤੋਂ ਵੀ ਪਿਛਾਂਹ ਨਹੀਂ ਹਟਦਾ। ਨਾਮਦੇਵ ਜੀ ਪ੍ਰਭੂ ਸਿਮਰਨ ਦੁਆਰਾ ਪ੍ਰਾਪਤ ਹੋਈ ਨਿਰਭੈਤਾ ਕਾਰਨ ਹੀ ਇਕ ਪਾਸੇ ਸਮੇਂ ਦੇ ਬਾਦਸ਼ਾਹ ਮੁਹੰਮਦ ਬਿਨ ਤੁਗਲਕ ਅਤੇ ਦੂਜੇ ਪਾਸੇ ਅਖੌਤੀ ਸਵਰਨ ਜਾਤੀ ਬ੍ਰਾਹਮਣ ਦੇ ਜਬਰ ਵਿਰੁੱਧ ਡੱਟ ਗਏ ਅਤੇ ਚਿਰਾਂ ਤੋਂ ਲਤਾੜੇ ਆ ਰਹੇ ਅਖੌਤੀ ਨੀਚ ਜਾਤੀ ਸੂਦਰਾਂ ਦੇ ਸਹਾਰਾ ਬਣ ਗਏ।

ਸਮੇਂ ਦੇ ਬਾਦਸ਼ਾਹ ਨੇ ਨਾਮਦੇਵ ਜੀ ਨੂੰ ਬੰਨ੍ਹ ਲਿਆ ਅਤੇ ਮੋਈ ਹੋਈ ਗਊ ਨੂੰ ਜੀਵਤ ਕਰਨ ਲਈ ਕਿਹਾ। ਨਾਮਦੇਵ ਜੀ ਨੂੰ ਤਾੜਨਾ ਕੀਤੀ ਗਈ ਕਿ ਜੇਕਰ ਉਹਨਾਂ ਨੇ ਮੋਈ ਹੋਈ ਗਊ ਨੂੰ ਜੀਵਤ ਨਾ ਕੀਤਾ ਤਾਂ ਉਹਨਾਂ ਨੂੰ ਉੱਥੇ ਹੀ ਮੌਤ ਦੇ ਘਾਟ ਉਤਾਰ ਦਿੱਤਾ ਜਾਵੇਗਾ। ਪਰ ਨਾਮਦੇਵ ਜੀ ਨੇ ਅੱਗੋਂ ਨਿਰਭੈ ਹੋ ਕੇ ਉੱਤਰ ਦਿੱਤਾ ਕਿ ਮਰੇ ਹੋਏ ਨੂੰ ਕੋਈ ਜੀਵਤ ਨਹੀਂ ਕਰ ਸਕਦਾ। ਉਹਨਾਂ ਦਾ ਕੀਤਾ ਕੁਝ ਨਹੀਂ ਹੁੰਦਾ। ਜੋ ਰਾਮ ਚਾਹੇ ਉਹੋ ਹੀ ਹੋਵੇਗਾ। ਇਸ ਪ੍ਰਥਾਇ ਰਾਗ ਭੈਰਉ ਰਾਹੀਂ ਆਪ ਫੁਰਮਾਉਂਦੇ ਹਨ :

ਨਾਮਾ ਸੁਲਤਾਨੇ ਬਾਧਿਲਾ। ਦੇਖਉ ਤੇਰਾ ਹਰਿ ਬੀਠੁਲਾ ॥੧॥ਰਹਾਉ॥
ਬਿਸਮਿਲਿ ਗਊ ਦੇਹੁ ਜੀਵਾਇ ॥ ਨਾਤਰੁ ਗਰਦਨਿ ਮਾਰਉ ਠਾਂਇ ॥੨॥
ਬਾਦਿਸਾਹ ਐਸੀ ਕਿਉ ਹੋਇ ॥ ਬਿਸਮਿਲਿ ਕੀਆ ਨ ਜੀਵੈ ਕੋਇ ॥੩॥
ਮੇਰਾ ਕੀਆ ਕਛੂ ਨ ਹੋਇ ॥ ਕਰਿਹੈ ਰਾਮੁ ਹੋਇ ਹੈ ਸੋਇ ॥੪॥ (ਪੰਨਾ ੧੧੬੫)

ਜਦ ਅਹੰਕਾਰ ਵਿਚ ਆ ਕੇ ਬਾਦਸ਼ਾਹ ਨੇ ਨਾਮਦੇਵ ਜੀ ਤੇ ਹਾਥੀ ਚਾੜ੍ਹ ਦਿੱਤਾ ਤਾਂ ਨਾਮਦੇਵ ਜੀ ਦੀ ਮਾਤਾ ਰੋਣ ਲੱਗ ਪਈ ਅਤੇ ਕਹਿਣ ਲੱਗੀ ਕਿ ਉਹ ਰਾਮ ਛੱਡ ਕੇ ਖੁਦਾ-ਖੁਦਾ ਕਿਉਂ ਨਹੀਂ ਆਖਣ ਲੱਗ ਪੈਂਦੇ ? ਪ੍ਰਭੂ ਸਿਮਰਨ ਸਦਕਾ ਨਿਰਭੈ ਅਤੇ ਮੋਹ ਰਹਿਤ ਹੋਇ ਨਾਮਦੇਵ ਜੀ ਨੇ ਜਵਾਬ ਦਿੱਤਾ ਕਿ ਨਾ ਤਾਂ ਉਹ ਉਹਨਾਂ ਦੀ ਮਾਤਾ ਹੈ ਅਤੇ ਨਾ ਹੀ ਉਹ ਉਸਦੇ ਪੁੱਤਰ ਹਨ, ਸਗੋਂ ਬੇਬਾਕ ਹੋ ਕੇ ਕਹਿਣ ਲੱਗੇ ਕਿ ਭਾਵੇਂ ਉਹਨਾਂ ਦਾ ਸਰੀਰ ਵੀ

ਨਾਸ ਕਿਉਂ ਨਾ ਹੋ ਜਾਵੇ, ਉਹ ਹਰੀ ਦੇ ਗੁਣ ਗਾਉਂਦੇ ਰਹਿਣਗੇ (ਡਰ ਅਧੀਨ ਰਾਮ ਛੱਡ ਖੁਦਾ ਨਹੀਂ ਕਹਿਣਗੇ)।

ਰੁਦਨੁ ਕਰੈ ਨਾਮੇ ਕੀ ਮਾਇ ॥ ਛੋਡਿ ਰਾਮੁ ਕੀ ਨ ਭਜਹਿ ਖੁਦਾਇ ॥੬॥
ਨ ਹਉ ਤੇਰਾ ਪੂੰਗੜਾ ਨ ਤੂ ਮੇਰੀ ਮਾਇ ॥ ਪਿੰਡੁ ਪੜੈ ਤਉ ਹਰਿ ਗੁਨ ਗਾਇ ॥੭॥
(ਪੰਨਾ ੧੧੬੫)

ਨਾਮਦੇਵ ਜੀ ਦੇ ਪੈਰਾਂ ਵਿਚ ਭਾਵੇਂ ਬੇੜੀਆਂ ਹਨ ਪਰ ਉਹ ਹੱਥਾਂ ਨਾਲ ਤਾਲ ਦੇ ਕੇ ਹਰੀ ਦੇ ਗੁਣ ਗਾਉਂਦੇ ਹਨ। ਜਮਨਾ ਗੰਗਾ ਉਲਟੀ ਕਿਉਂ ਨਾ ਵਗਣ ਲੱਗ ਪਵੇ, ਨਾਮਦੇਵ ਜੀ ਕੇਵਲ ਹਰੀ ਦੇ ਗੁਣ ਹੀ ਗਾਉਣਗੇ ਅਰਥਾਤ ਭੈ ਅਧੀਨ ਖੁਦਾ ਨਹੀਂ ਕਹਿਣਗੇ।

ਪਾਵਹੁ ਬੇੜੀ ਹਾਥਹੁ ਤਾਲ ॥ ਨਾਮਾ ਗਾਵੈ ਗੁਨ ਗੋਪਾਲ ॥੧੨॥
ਗੰਗ ਜਮੁਨ ਜਉ ਉਲਟੀ ਬਹੈ ॥ ਤਉ ਨਾਮਾ ਹਰਿ ਕਰਤ ਰਹੈ ॥੧੩॥
(ਪੰਨਾ ੧੧੬੬)

ਇਸੇ ਹੀ ਭੈਰਉ ਰਾਗ ਰਾਹੀਂ ਹੋਰ ਥਾਂ ਫੁਰਮਾਉਂਦੇ ਹਨ :

ਕਹਿ ਨਾਮਦੇਉ ਹਮ ਨਰਹਰਿ ਧਿਆਵਹ ਰਾਮੁ ਅਭੈ ਪਦ ਦਾਤਾ ॥
(ਪੰਨਾ ੧੧੬੫)

## ੮. ਪ੍ਰਭੂ ਸਿਮਰਨ ਨਾਲ ਵਿਕਾਰੀ ਵੀ ਤਰ ਜਾਂਦੇ ਹਨ

ਹਰੀ ਸਿਮਰਨ ਰਾਹੀਂ ਬੜੇ-ਬੜੇ ਵਿਕਾਰੀ ਅਤੇ ਪਾਪੀ ਵੀ ਤਰ ਜਾਂਦੇ ਹਨ। ਜਦ ਕੋਈ ਜੀਵ ਕਿਸੇ ਮੰਦ ਕਰਮ ਜਾਂ ਵਿਕਾਰ ਵਿਚ ਗ੍ਰਸਤ ਹੋ ਜਾਂਦਾ ਹੈ ਤਾਂ ਉਹ ਕਿਸੇ ਭਲੇ ਪੁਰਸ਼ ਦੀ ਸਲਾਹ ਜਾਂ ਆਪਣੇ ਅੰਤਰ ਆਤਮਾ ਦੀ ਆਵਾਜ਼ (ਜੋ ਕਿ ਉਸਨੂੰ ਕਈ ਵੇਰ ਟੁੰਬਦੀ ਹੈ) ਨੂੰ ਅਣਸੁਣਿਆ ਕਰਦਾ ਹੋਇਆ ਉਸ ਵਿਕਾਰ ਦਾ ਧਾਰਨੀ ਹੋ ਜਾਂਦਾ ਹੈ ਕਿ ਉਹ ਕੀਤੇ ਜਾ ਰਹੇ ਮੰਦ ਕਰਮ ਜਾਂ ਵਿਕਾਰ ਕਿਉਂ ਛੱਡੇ ? ਅਜਿਹੀ ਸੋਚ ਵਾਲੇ ਜੀਵ ਨੂੰ ਨਾਮਦੇਵ ਜੀ ਉਪਦੇਸ਼ ਕਰਦੇ ਹੋਏ ਦ੍ਰਿੜ ਕਰਵਾਉਂਦੇ ਹਨ ਕਿ ਨਾਮ ਸਿਮਰਨ ਦੁਆਰਾ ਬੜੇ-ਬੜੇ ਵਿਕਾਰੀ ਅਤੇ ਪਾਪੀ ਵੀ ਤਰ ਜਾਂਦੇ ਹਨ। ਇਸ ਪ੍ਰਥਾਇ ਉਹ ਰਾਗ ਗੋਂਡ ਰਾਹੀਂ ਹੇਠ ਲਿਖੇ ਅਨੁਸਾਰ ਫੁਰਮਾਉਂਦੇ ਹਨ :

ਹਰਿ ਹਰਿ ਕਰਤ ਮਿਟੇ ਸਭਿ ਭਰਮਾ ॥ ਹਰਿ ਕੋ ਨਾਮੁ ਲੈ ਊਤਮ ਧਰਮਾ ॥
ਹਰਿ ਹਰਿ ਕਰਤ ਜਾਤਿ ਕੁਲ ਹਰੀ ॥ ਸੋ ਹਰਿ ਅੰਧੁਲੇ ਕੀ ਲਾਕਰੀ ॥੧॥
ਹਰਏ ਨਮਸਤੇ ਹਰਏ ਨਮਹ ॥ ਹਰਿ ਹਰਿ ਕਰਤ ਨਹੀ ਦੁਖੁ ਜਮਹ ॥੧॥ਰਹਾਉ॥
ਹਰਿ ਹਰਨਾਖਸ ਹਰੇ ਪਰਾਨ ॥ ਅਜੈਮਲ ਕੀਓ ਬੈਕੁੰਠਹਿ ਥਾਨ ॥
ਸੂਆ ਪੜਾਵਤ ਗਨਿਕਾ ਤਰੀ ॥ ਸੋ ਹਰਿ ਨੈਨਹੁ ਕੀ ਪੂਤਰੀ ॥੨॥
ਹਰਿ ਹਰਿ ਕਰਤ ਪੂਤਨਾ ਤਰੀ ॥ ਬਾਲ ਘਾਤਨੀ ਕਪਟਹਿ ਭਰੀ ॥

ਸਿਮਰਨ ਦ੍ਰੋਪਦ ਸੁਤ ਉਧਰੀ ॥ ਗਊਤਮ ਸਤੀ ਸਿਲਾ ਨਿਸਤਰੀ ॥੩॥
ਕੇਸੀ ਕੰਸ ਮਥਨੁ ਜਿਨਿ ਕੀਆ ॥ ਜੀਅ ਦਾਨੁ ਕਾਲੀ ਕਉ ਦੀਆ ॥
ਪ੍ਰਣਵੈ ਨਾਮਾ ਐਸੋ ਹਰੀ ॥ ਜਾਸੁ ਜਪਤ ਭੈ ਅਪਦਾ ਟਰੀ ॥੪॥ (ਪੰਨਾ ੮੭੪)

ਹਰਿ ਸਿਮਰਨ ਵਿਚ ਬਹੁਤ ਬਰਕਤਾਂ ਹਨ। ਪਾਪੀ ਅਤੇ ਵਿਕਾਰੀ ਜੀਵਾਂ ਨੂੰ ਹੌਂਸਲਾ ਦੇਂਦੇ ਹੋਏ ਨਾਮਦੇਵ ਜੀ ਦ੍ਰਿੜ ਕਰਵਾਉਂਦੇ ਹਨ ਕਿ ਜੇਕਰ ਹਰਨਾਖਸ, ਅਜੈਮਲ, ਗਨਿਕਾ, ਪੂਤਨਾ, ਦ੍ਰੋਪਤੀ, ਗੌਤਮ ਦੀ ਇਸਤਰੀ, ਕੰਸ ਅਤੇ ਕਾਲੀ ਨਾਗ ਆਦਿ ਨਾਮੀ ਪਾਪੀ ਅਤੇ ਵਿਕਾਰੀ ਪ੍ਰਭੂ ਸਿਮਰਨ ਦੁਆਰਾ ਆਪਣਾ ਉਧਾਰ ਕਰ ਸਕਦੇ ਹਨ ਤਾਂ ਤੁਸੀਂ ਕਿਉਂ ਨਹੀਂ ?

ਰਾਮ ਦਾ ਨਾਮ ਲਿਆਂ ਵਿਕਾਰਾਂ ਅਤੇ ਪਾਪਾਂ ਦੇ ਦਾਗ਼ ਲਹਿ ਜਾਂਦੇ ਹਨ ਅਤੇ ਵਿਕਾਰੀ ਤੇ ਪਾਪੀ ਜੀਵ ਵੀ ਪਾਵਨ ਹੋ ਜਾਂਦੇ ਹਨ। ਆਪ ਦਾ ਫੁਰਮਾਨ ਹੈ :

ਕਉਨ ਕੋ ਕਲੰਕੁ ਰਹਿਓ ਰਾਮ ਨਾਮੁ ਲੇਤ ਹੀ ॥
ਪਤਿਤ ਪਵਿਤ ਭਏ ਰਾਮੁ ਕਹਤ ਹੀ ॥ (ਪੰਨਾ ੭੧੮)

## ੯. ਸਿਮਰਨ ਹੀਨਤਾ

ਨਾਮਦੇਵ ਜੀ ਨੇ ਜਿੱਥੇ ਆਪਣੀ ਪਾਵਨ ਬਾਣੀ ਰਾਹੀਂ ਬਾਰ-ਬਾਰ ਪ੍ਰਭੂ ਸਿਮਰਨ ਦ੍ਰਿੜ ਕਰਵਾਇਆ ਹੈ, ਉਥੇ ਪ੍ਰਭੂ ਸਿਮਰਨ ਤੋਂ ਬਿਨਾਂ ਜੀਵਨ ਦੀ ਜ਼ੋਰਦਾਰ ਸ਼ਬਦਾਂ ਰਾਹੀਂ ਨਿਖੇਧੀ ਵੀ ਕੀਤੀ ਹੈ। ਰਾਗ ਭੈਰਉ ਰਾਹੀਂ ਸਿਮਰਨਹੀਨਤਾ ਨੂੰ ਧਿਰਕਾਰਦੇ ਹੋਏ ਉਹ ਸਿਮਰਨਹੀਨ ਜੀਵਾਂ ਦਾ ਦਰਸ਼ਨ ਤੱਕ ਨਹੀਂ ਚਾਹੁੰਦੇ ਅਤੇ ਉਹਨਾਂ ਦੇ ਜੀਵਨ ਨੂੰ ਪਸ਼ੂ ਜੀਵਨ ਸਮਾਨ ਤੁਲਨਾ ਦੇਂਦੇ ਹਨ :

ਜੋ ਨ ਭਜੰਤੇ ਨਾਰਾਇਣਾ ॥
ਤਿਨ ਕਾ ਮੈ ਨ ਕਰਉ ਦਰਸਨਾ ॥੧॥ ਰਹਾਉ॥ (ਪੰਨਾ ੧੧੬੩)

ਜਿਵੇਂ ਕੋਈ ਇਸਤਰੀ ਭਾਵੇਂ ਜਿੰਨੇ ਮਰਜ਼ੀ ਸ਼ਿੰਗਾਰ ਕਰ ਲਵੇ ਪਰ ਨੱਕ ਤੋਂ ਬਿਨਾਂ ਉਹ ਸੁਭਾਇਮਾਨ ਨਹੀਂ ਹੋ ਸਕਦੀ; ਇਸੇ ਤਰ੍ਹਾਂ ਹੀ ਜੀਵ ਭਾਵੇਂ ਹੋਰ ਹੋਰ ਬਹੁਤ ਸਾਰੇ ਕਰਮ ਕਾਂਡ ਕਰਦਾ ਫਿਰੇ, ਪ੍ਰਭੂ ਸਿਮਰਨ ਤੋਂ ਬਿਨਾਂ ਗੱਲ ਨਹੀਂ ਬਣਦੀ। ਆਪ ਫੁਰਮਾਉਂਦੇ ਹਨ :

ਪ੍ਰਣਵਤਿ ਨਾਮਦੇਉ ਨਾਕਹਿ ਬਿਨਾ ॥
ਨਾ ਸੋਹੈ ਬਤੀਸ ਲਖਣਾ ॥ (ਰਾਗ ਭੈਰਉ)

## ੧੦. ਧਾਰਮਿਕ ਵਿਖਾਵਾ

ਹਰ ਧਰਮ ਦੇ ਸੰਚਾਲਕ ਮਹਾਂਪੁਰਸ਼ਾਂ ਨੇ ਮਨੁੱਖਤਾ ਨੂੰ ਧਾਰਮਿਕ ਵਿਖਾਵੇ ਤੋਂ ਜ਼ੋਰਦਾਰ ਸ਼ਬਦਾਂ ਦੁਆਰਾ ਵਰਜਿਆ ਹੈ ਅਤੇ ਕੇਵਲ ਧਾਰਮਿਕ ਲਿਬਾਸ ਬਣਾ ਕੇ ਆਪਣੇ ਆਪ ਨੂੰ ਧਰਮੀ ਜ਼ਾਹਿਰ ਕਰਨ ਦੀ ਨਿਖੇਧੀ ਕੀਤੀ ਹੈ। ਜੋ ਜੀਵ ਮਨ ਕਰਕੇ ਤਾਂ ਧਰਮੀ

ਨਹੀਂ ਹੈ ਬਲਕਿ ਤੀਰਥ ਇਸ਼ਨਾਨ, ਜਪ, ਤਪ, ਮੋਨ ਵਰਤ ਆਦਿ ਹੋਰ ਹੋਰ ਕਈ ਤਰ੍ਹਾਂ ਦੇ ਕਰਮ ਕਾਂਡ ਕੇਵਲ ਆਪਣੇ ਆਪ ਨੂੰ ਲੋਕਾਂ ਦੀਆਂ ਨਜ਼ਰਾਂ ਵਿਚ ਸਤਿਕਾਰ-ਯੋਗ ਬਨਾਉਣ ਲਈ ਕਰਦਾ ਹੈ; ਉਸਦਾ ਇਹ ਅਡੰਬਰ ਕੁਝ ਸਮੇਂ ਲਈ ਤਾਂ ਭਾਵੇਂ ਚੱਲ ਜਾਵੇ ਪਰ ਉਹ ਦੁਨੀਆਂ ਨੂੰ ਸਦਾ ਲਈ ਮੂਰਖ ਨਹੀਂ ਬਣਾ ਸਕਦਾ। ਕੁਝ ਸਮਾਂ ਪਾ ਕੇ ਉਸਦਾ ਸਾਰਾ ਪਰਦਾ ਫਾਸ਼ ਹੋ ਜਾਂਦਾ ਹੈ ਅਤੇ ਇਸ ਤਰ੍ਹਾਂ ਕੱਖੋਂ ਹੌਲਾ ਅਤੇ ਪਾਣੀਉਂ ਪਤਲਾ ਹੋ ਜਾਂਦਾ ਹੈ। ਦੀਨ ਤਾਂ ਉਸਦਾ ਪਹਿਲਾਂ ਹੀ ਗੁਆਚਿਆ ਹੁੰਦਾ ਹੈ, ਦੁਨੀਆਂ ਵੀ ਗਵਾ ਲੈਂਦਾ ਹੈ। ਇਸ ਪ੍ਰਥਾਇ ਰਾਗ ਆਸਾ ਰਾਹੀਂ ਨਾਮਦੇਵ ਜੀ ਇਉਂ ਫੁਰਮਾਉਂਦੇ ਹਨ :

ਕਾਹੇ ਕਉ ਕੀਜੈ ਧਿਆਨੁ ਜਪੰਨਾ ॥
ਜਬ ਤੇ ਸੁਧੁ ਨਾਹੀ ਮਨੁ ਅਪਨਾ ॥ (ਪੰਨਾ ੪੮੫)

ਉਦਾਹਰਣਾਂ ਦੇਂਦੇ ਹੋਏ ਬਿਆਨ ਕਰਦੇ ਹਨ ਕਿ ਸੱਪ ਕੁੰਜ ਲਾਹ ਲੈਂਦਾ ਹੈ ਪਰ ਅੰਦਰੋਂ ਜ਼ਹਿਰ ਨਹੀਂ ਗਵਾਂਦਾ। ਪਾਣੀ ਵਿਚ ਖੜੇ ਬਗਲੇ ਵਾਂਗ ਸਮਾਧੀ ਲਾਉਣ ਦਾ ਕੋਈ ਲਾਭ ਨਹੀਂ ਹੈ। ਜੇਕਰ ਅੰਤਰ ਤ੍ਰਿਸ਼ਨਾ ਹੈ ਤਾਂ ਬਾਹਰੋਂ ਸਮਾਧੀਆਂ ਜਾਂ ਜਾਪ ਦਾ ਕੋਈ ਅਰਥ ਨਹੀਂ ਰਹਿ ਜਾਂਦਾ। ਆਪ ਜੀ ਦਾ ਫੁਰਮਾਨ ਹੈ :

ਸਾਪੁ ਕੁੰਚ ਛੋਡੈ ਬਿਖੁ ਨਹੀ ਛਾਡੈ ॥
ਉਦਕ ਮਾਹਿ ਜੈਸੇ ਬਗੁ ਧਿਆਨੁ ਮਾਡੈ ॥ (ਪੰਨਾ ੪੮੫)

ਜ਼ੁਲਮ ਨਾਲ ਰੋਜ਼ੀ ਕਮਾਉਣ ਵਾਲੇ ਆਦਮੀ ਨੂੰ (ਜੋ ਬਾਹਰੋਂ ਧਰਮੀ ਹੋਣ ਦਾ ਦਾਅਵਾ ਕਰਦਾ ਹੈ) ਲੋਕ ਵੱਡਾ ਠੱਗ ਆਖਦੇ ਹਨ :

ਸਿੰਘਚ ਭੋਜਨੁ ਜੋ ਨਰੁ ਜਾਨੈ ॥
ਐਸੇ ਹੀ ਠਗਦੇਉ ਬਖਾਨੈ ॥ (ਪੰਨਾ ੪੮੫)

ਰਾਗ ਰਾਮਕਲੀ ਰਾਹੀਂ ਉਪਦੇਸ਼ ਦੇਂਦੇ ਹੋਏ ਕਹਿੰਦੇ ਹਨ ਕਿ ਹੇ ਪਖੰਡੀ ਤੂੰ ਪਖੰਡ ਕਰਨਾ ਛੱਡ ਦੇ। ਭਾਵ ਉੱਤੋਂ-ਉੱਤੋਂ ਧਰਮੀ ਹੋਣ ਦਾ ਦਾਅਵਾ ਨਾ ਕਰ। ਸੱਚੇ ਦਿਲੋਂ ਧਰਮੀ ਬਣ ਅਤੇ ਹਰੀ ਦਾ ਨਾਮ ਨੇਮ ਨਾਲ ਨਿਤਾ ਪ੍ਰਤੀ ਯਾਦ ਕਰ :

ਛੋਡਿ ਛੋਡਿ ਰੇ ਪਾਖੰਡੀ ਮਨ ਕਪਟੁ ਨ ਕੀਜੈ ॥
ਹਰਿ ਕਾ ਨਾਮੁ ਨਿਤ ਨਿਤਹਿ ਲੀਜੈ ॥ (ਪੰਨਾ ੯੭੩)

## ੧੧. ਮੂਰਤੀ ਪੂਜਾ

ਪਿਛਲੇ ਪੰਨਿਆਂ ਵਿਚ ਇਹ ਤਾਂ ਪਹਿਲਾਂ ਹੀ ਵੇਰਵੇ ਸਹਿਤ ਜ਼ਿਕਰ ਕੀਤਾ ਜਾ ਚੁਕਾ ਹੈ ਕਿ ਭਗਤ ਨਾਮਦੇਵ ਜੀ ਕਿਸੇ ਠਾਕਰ ਜਾਂ ਬੀਠਲ ਮੂਰਤੀ ਦੇ ਪੁਜਾਰੀ ਨਹੀਂ ਹਨ। ਉਹਨਾਂ ਨੂੰ ਪ੍ਰਭੂ ਪ੍ਰਾਪਤੀ ਉਹਨਾਂ ਦੇ ਆਪਣੇ ਕਹੇ ਅਨੁਸਾਰ ਸਿਮਰਨ ਨਾਲ ਹੀ ਹੋਈ। ਮੂਰਤੀ ਪੂਜਾ ਦੀ ਨਿਖੇਧੀ ਸਬੰਧੀ ਉਹਨਾਂ ਦਾ ਇਕ ਹੋਰ ਪਾਵਨ ਸ਼ਬਦ (ਜੋ ਕਿ

ਰਾਗ ਆਸਾ ਵਿਖੇ ਦਰਜ ਹੈ) ਦਾ ਹਵਾਲਾ ਦਿੱਤਾ ਜਾਂਦਾ ਹੈ ਤਾਂ ਜੋ ਉਹਨਾਂ ਦਾ ਆਸ਼ਾ ਹੋਰ ਸਪੱਸ਼ਟ ਹੋ ਸਕੇ ।

ਮੂਰਤੀ ਪੂਜਾ ਦੇ ਆਮ ਤੌਰ ਤੇ ਤਿੰਨ ਪ੍ਰਚਲਤ ਢੰਗ ਹਨ :

**੧. ਮੂਰਤੀ ਦਾ ਜਲ ਨਾਲ ਇਸ਼ਨਾਨ ਕਰਵਾਉਣਾ** : ਇਸ ਸਬੰਧੀ ਆਪ ਫੁਰਮਾਉਂਦੇ ਹਨ ਕਿ ਉਹ ਮੂਰਤੀ (ਠਾਕਰ) ਨੂੰ ਇਸ਼ਨਾਨ ਕਿਉਂ ਕਰਵਾਉਣ ਜਦ ਕਿ ਉਹਨਾਂ ਦਾ ਬੀਠਲ ਪ੍ਰਭੂ ਪਹਿਲਾਂ ਹੀ ਪਾਣੀ ਦੇ ਬਿਆਲੀ ਲੱਖ ਜੀਵਾਂ ਵਿਚ ਵਸਦਾ ਹੋਇਆ ਇਸ਼ਨਾਨ ਕਰ ਰਿਹਾ ਹੈ ?

**੨. ਮੂਰਤੀ ਨੂੰ ਫੁੱਲ ਅਤੇ ਮਾਲਾ ਭੇਂਟ ਕਰਨੀ** : ਇਸ ਪ੍ਰਥਾਇ ਆਪ ਦਾ ਫੁਰਮਾਨ ਹੈ ਕਿ ਉਹ ਮੂਰਤੀ (ਠਾਕਰ) ਅੱਗੇ ਫੁੱਲ ਜਾਂ ਫੁੱਲਾਂ ਦੀ ਮਾਲਾ ਭੇਟ ਕਿਉਂ ਕਰਨ ਜਦ ਕਿ ਉਹਨਾਂ ਦਾ ਬੀਠਲ ਪ੍ਰਭੂ ਤਾਂ ਪਹਿਲਾਂ ਹੀ ਭੌਰੇ ਵਿਚ ਵਸਦਾ ਹੋਇਆ ਫੁੱਲਾਂ ਦੀ ਸੁਗੰਧ ਨਾਲ ਅਨੰਦ ਮਾਣ ਰਿਹਾ ਹੈ ?

**੩. ਮੂਰਤੀ ਅੱਗੇ ਦੁੱਧ ਦੀ ਖੀਰ ਆਦਿ ਅਰਪਨ ਕਰਨਾ** : ਇਸ ਸਬੰਧੀ ਆਪ ਸਪੱਸ਼ਟ ਕਰਦੇ ਹਨ ਕਿ ਉਹ ਮੂਰਤੀ (ਠਾਕਰ) ਅੱਗੇ ਦੁੱਧ ਜਾਂ ਉਸ ਤੋਂ ਬਣੀ ਹੋਈ ਖੀਰ ਅਰਪਨ ਕਿਉਂ ਕਰਨ ਜਦ ਕਿ ਉਹਨਾਂ ਦਾ ਬੀਠਲ ਪ੍ਰਭੂ ਪਹਿਲਾਂ ਹੀ ਵੱਛੇ ਵਿਚ ਵੱਸਦਾ ਹੋਣ ਕਾਰਨ ਦੁੱਧ ਦਾ ਸੁਆਦ ਲੈ ਰਿਹਾ ਹੈ ?

ਸ਼ਬਦ ਦੇ ਅੰਤਲੇ ਬੰਦ ਵਿਚ ਤਾਂ ਆਪ ਆਪਣੇ ਬੀਠਲ ਪ੍ਰਭੂ ਦਾ ਸਰੂਪ ਬਿਆਨ ਕਰਦੇ ਹੋਏ ਕੋਈ ਸ਼ੱਕ ਰਹਿਣ ਹੀ ਨਹੀਂ ਦੇਂਦੇ ਕਿ ਉਹਨਾਂ ਦਾ ਬੀਠਲ ਪ੍ਰਭੂ ਤਾਂ ਕਿਸੇ ਮੂਰਤੀ ਆਦਿ ਵਿਚ ਨਹੀਂ ਬਲਕਿ ਉਹ ਤਾਂ ਸਰਬਵਿਆਪੀ ਹੈ ਅਤੇ ਉਸ ਬਿਨਾਂ ਸੰਸਾਰ ਵਿਚ ਕੁਝ ਵੀ ਸੰਭਵ ਨਹੀਂ ਹੈ । ਰਹਾਉ ਦੀ ਤੁੱਕ ਵਿਚ ਆਪ ਫੁਰਮਾਉਂਦੇ ਹਨ "ਮੈਂ ਜਿੱਧਰ ਵੀ ਜਾਂਦਾ ਹਾਂ ਮੇਰਾ ਬੀਠਲ ਪ੍ਰਭੂ ਉਧਰ ਹੀ ਮੌਜੂਦ ਹੈ ਅਤੇ ਬੜੇ ਅਨੰਦ ਅਤੇ ਚੋਜ ਤਮਾਸ਼ੇ ਕਰ ਰਿਹਾ ਹੈ ।"

ਆਨੀਲੇ ਕੁੰਭ ਭਰਾਈਲੇ ਊਦਕ ਠਾਕੁਰ ਕਉ ਇਸਨਾਨੁ ਕਰਉ ॥
ਬਇਆਲੀਸ ਲਖ ਜੀ ਜਲ ਮਹਿ ਹੋਤੇ ਬੀਠਲੁ ਭੈਲਾ ਕਾਇ ਕਰਉ ॥੧॥
ਜਤ੍ਰ ਜਾਉ ਤਤ ਬੀਠਲੁ ਭੈਲਾ ॥ ਮਹਾ ਅਨੰਦ ਕਰੇ ਸਦ ਕੇਲਾ ॥੧॥ਰਹਾਉ॥
ਆਨੀਲੇ ਫੂਲ ਪਰੋਈਲੇ ਮਾਲਾ ਠਾਕੁਰ ਕੀ ਹਉ ਪੂਜ ਕਰਉ ॥
ਪਹਿਲੇ ਬਾਸੁ ਲਈ ਹੈ ਭਵਰਹ ਬੀਠਲੁ ਭੈਲਾ ਕਾਇ ਕਰਉ ॥੨॥
ਆਨੀਲੇ ਦੂਧੁ ਰੀਧਾਈਲੇ ਖੀਰੰ ਠਾਕੁਰ ਕਉ ਨੈਵੇਦੁ ਕਰਉ ॥
ਪਹਿਲੇ ਦੂਧੁ ਬਿਟਾਰਿਓ ਬਛਰੈ ਬੀਠਲੁ ਭੈਲਾ ਕਾਇ ਕਰਉ ॥੩॥
ਈਭੈ ਬੀਠਲੁ ਊਭੈ ਬੀਠਲੁ ਬੀਠਲ ਬਿਨੁ ਸੰਸਾਰ ਨਹੀ ॥
ਥਾਨ ਥਨੰਤਰਿ ਨਾਮਾ ਪ੍ਰਣਵੈ ਪੂਰਿ ਰਹਿਓ ਤੂੰ ਸਰਬ ਮਹੀ ॥੪॥ (ਪੰਨਾ ੪੮੫)

ਪਾਠਕ ਜਨ ਠਾਕਰ ਅਤੇ ਬੀਠਲ ਸ਼ਬਦ ਦੀ ਵਰਤੋਂ ਨੂੰ ਧਿਆਨ ਨਾਲ ਦੇਖਣ। ਮੂਰਤੀ ਦਾ ਤਿੰਨ ਵਾਰ ਜਿਕਰ ਆਇਆ ਹੈ ਅਤੇ ਤਿੰਨੇ ਵਾਰ ਹੀ ਉਹਨਾਂ ਨੇ ਸ਼ਬਦ "ਠਾਕੁਰ" ਹੀ ਵਰਤਿਆ ਹੈ ਪਰ ਪ੍ਰਭੂ ਦੀ ਸਰਬ-ਵਿਆਪਕਤਾ ਦਰਸਾਉਣ ਲਈ ਸ਼ਬਦ "ਬੀਠਲੁ" ਦੀ ਵਰਤੋਂ ਕੀਤੀ ਹੈ। ਬੀਠਲ ਸ਼ਬਦ ਤਾਂ ਆਪਣੀ ਬਾਣੀ ਵਿਚ ਸਤਿਗੁਰਾਂ ਨੇ ਵੀ ਵਰਤਿਆ ਹੈ। ਕੀ ਇਸ ਕਾਰਨ ਅਸੀਂ ਉਹਨਾਂ ਨੂੰ ਵੀ ਮੂਰਤੀ ਪੂਜ ਕਹਿਣ ਦੀ ਗੁਸਤਾਖ਼ੀ ਕਰ ਸਕਦੇ ਹਾਂ ?

ਰਾਗ ਗੂਜਰੀ ਰਾਹੀਂ ਨਾਮਦੇਵ ਜੀ ਮੂਰਤੀ ਪੂਜਾ ਦਾ ਖੰਡਨ ਕਰਦੇ ਹੋਏ ਬੜੇ ਪਤੇ ਦੀ ਗੱਲ ਕਰਦੇ ਹਨ ਕਿ ਕੈਸੀ ਅਜੀਬ ਗੱਲ ਹੈ ਕਿ ਇੱਕ ਪੱਥਰ (ਮੂਰਤੀ) ਦੀ ਪੂਜਾ ਕੀਤੀ ਜਾਂਦੀ ਹੈ ਅਤੇ ਦੂਜੇ ਪੱਥਰ ਦੀ (ਪੈਰਾਂ ਥੱਲੇ ਲੈ ਕੇ) ਨਿਰਾਦਰੀ ਕੀਤੀ ਜਾਂਦੀ ਹੈ ? ਜੇਕਰ ਮੂਰਤੀ ਵਾਲਾ ਪੱਥਰ ਦੇਵਤਾ ਹੈ ਤਾਂ ਪੈਰਾਂ ਹੇਠਲਾ ਪੱਥਰ ਵੀ ਤਾਂ ਦੇਵਤਾ ਹੀ ਹੋਇਆ (ਉਸਦੀ ਨਿਰਾਦਰੀ ਕਿਉਂ ਕੀਤੀ ਜਾਂਦੀ ਹੈ ?) ਸਪੱਸ਼ਟ ਹੈ ਕਿ ਆਪ ਕਿਸੇ ਵੀ ਪੱਥਰ ਨੂੰ ਦੇਵਤਾ ਮੰਨ ਕੇ ਨਹੀਂ ਪੂਜਦੇ ਸਨ। ਉਹ ਤਾਂ ਕੇਵਲ ਹਰੀ ਦੀ ਸੇਵਾ ਅਰਥਾਤ ਬੰਦਗੀ ਕਰਦੇ ਸਨ :

> ਏਕੈ ਪਾਥਰ ਕੀਜੈ ਭਾਉ ॥ ਦੂਜੈ ਪਾਥਰ ਧਰੀਐ ਪਾਉ ॥
> ਜੇ ਓਹੁ ਦੇਉ ਤ ਓਹੁ ਭੀ ਦੇਵਾ ॥ ਕਹਿ ਨਾਮਦੇਉ ਹਮ ਹਰਿ ਕੀ ਸੇਵਾ ॥
> (ਪੰਨਾ ੫੨੫)

ਕੀ ਅਸਾਂ ਨਾਮਦੇਵ ਜੀ ਦੇ ਉਪਰੋਕਤ ਵਿਚਾਰ ਕੇਵਲ ਪੜ੍ਹ ਸੁਣ ਹੀ ਛਡਣੇ ਹਨ ਜਾਂ ਉਹਨਾਂ ਤੇ ਇਤਬਾਰ ਵੀ ਕਰਨਾ ਹੈ ?

ਪਾਠਕਾਂ ਪ੍ਰਤੀ ਬੇਨਤੀ ਹੈ ਕਿ ਉਹ ਹੇਠ ਲਿਖੇ ਨੁਕਤਿਆਂ ਵੱਲ ਧਿਆਨ ਦੇਣ :

੧. ਨਾਮਦੇਵ ਜੀ ਦੇ ਸਮੇਂ ਬ੍ਰਾਹਮਣਵਾਦ ਦਾ ਬੋਲ-ਬਾਲਾ ਸਿੱਖਰਾਂ ਤੇ ਸੀ ਅਤੇ ਵਰਨਵੰਡ ਅਨੁਸਾਰ ਸ਼ੂਦਰਾਂ ਨੂੰ ਮੂਰਤੀ ਜਾਂ ਠਾਕਰ ਪੂਜਾ ਤਾਂ ਕੀ ਮੰਦਰਾਂ ਵਿਚ ਜਾਣ ਦੀ ਆਗਿਆ ਹੀ ਨਹੀਂ ਸੀ। ਇਸੇ ਕਰਕੇ ਤਾਂ ਉਹਨਾਂ ਨੂੰ ਧੱਕੇ ਪਏ ਸਨ।

੨. ਸ੍ਰੀ ਗੁਰੂ ਗ੍ਰੰਥ ਸਾਹਿਬ ਵਿਖੇ ਉਹਨਾਂ ਦੇ ੬੧ ਸ਼ਬਦਾਂ ਵਿਚ ਕਿਤੇ ਵੀ ਠਾਕਰ ਜਾਂ ਕਿਸੇ ਬੀਠਲ ਮੂਰਤੀ ਦੀ ਪੂਜਾ ਦਾ ਜ਼ਿਕਰ ਨਹੀਂ ਹੈ। ਹਾਂ, ਮੂਰਤੀ ਪੂਜਾ ਦਾ ਖੰਡਨ ਬੜੇ ਜ਼ੋਰਦਾਰ ਸ਼ਬਦਾਂ ਵਿਚ ਬਾਰ-ਬਾਰ ਕੀਤਾ ਗਿਆ ਹੈ।

੩. ਸਤਿਗੁਰਾਂ ਨੇ ਵੀ ਆਪਣੀ ਬਾਣੀ ਰਾਹੀਂ ਕਿਤੇ ਵੀ ਨਹੀਂ ਦਰਸਾਇਆ ਕਿ ਨਾਮਦੇਵ ਜੀ ਨੂੰ ਪ੍ਰਭੂ ਦੇ ਦਰਸ਼ਨ ਕਿਸੇ ਮੂਰਤੀ ਦੀ ਪੂਜਾ ਦੇ ਫਲਸਰੂਪ ਹੋਏ ਹਨ। ਉਹਨਾਂ ਨੂੰ ਪ੍ਰਭੂ ਪ੍ਰਾਪਤੀ ਪ੍ਰਭੂ ਪ੍ਰੀਤ ਕਾਰਨ ਹੀ ਹੋਈ ਹੈ ਜਿਵੇਂ ਕਿ ਗੁਰੂ ਰਾਮਦਾਸ ਜੀ ਹੇਠ ਲਿਖੇ ਮਹਾਂਵਾਕ ਅਨੁਸਾਰ ਸਪੱਸ਼ਟ ਕਰਦੇ ਹਨ :

ਨਾਮਦੇਅ ਪ੍ਰੀਤਿ ਲਗੀ ਹਰਿ ਸੇਤੀ ਲੋਕੁ ਛੀਪਾ ਕਹੈ ਬੁਲਾਇ ॥
ਖਤ੍ਰੀ ਬ੍ਰਾਹਮਣ ਪਿਠਿ ਦੇ ਛੋਡੇ ਹਰਿ ਨਾਮਦੇਉ ਲੀਆ ਮੁਖਿ ਲਾਇ ॥
(ਪੰਨਾ ੭੩੩)

ਗੁਰੂ ਅਮਰਦਾਸ ਜੀ ਸ਼ਾਹਦੀ ਭਰਦੇ ਹੋਏ ਫ਼ੁਰਮਾਨ ਕਰਦੇ ਹਨ ਕਿ ਨਾਮਦੇਵ ਜੀ ਨੂੰ ਆਤਮਿਕ ਉੱਚੀ ਅਵਸਥਾ ਗੁਰੂ ਰਾਹੀਂ ਪ੍ਰਾਪਤ ਹੋਈ ਸੀ (ਕਿਸੇ ਮੂਰਤੀ ਪੂਜਾ ਤੋਂ ਨਹੀਂ)

ਨਾਮਾ ਛੀਬਾ ਕਬੀਰੁ ਜੁੋਲਾਹਾ ਪੂਰੇ ਗੁਰ ਤੇ ਗਤਿ ਪਾਈ ॥ (ਪੰਨਾ ੬੭)

੪. ਨਾਮਦੇਵ ਜੀ ਨੂੰ ਮੰਦਰ ਵਿਚੋਂ ਧੱਕੇ ਪੈਣ ਦਾ ਜ਼ਿਕਰ ਉਹਨਾਂ ਦੀ ਆਪਣੀ ਅਤੇ ਸਤਿਗੁਰਾਂ ਦੀ ਬਾਣੀ ਵਿਚ ਮਿਲਦਾ ਹੈ ਪਰ ਇਹ ਸੋਚਿਆ ਵੀ ਨਹੀਂ ਜਾ ਸਕਦਾ ਕਿ ਜੇਕਰ ਨਾਮਦੇਵ ਜੀ ਨੂੰ ਪ੍ਰਭੂ ਦੇ ਦਰਸ਼ਨ ਕਿਸੇ ਮੂਰਤੀ ਤੋਂ ਹੋਏ ਹੁੰਦੇ ਤਾਂ ਉਹ ਆਪ ਜਾਂ ਸਤਿਗੁਰੂ ਇਤਨੀ ਵੱਡੀ ਘਟਨਾ ਦਰਸਾਉਣ ਤੋਂ ਉਕ ਜਾਂਦੇ ?

੫. ਨਾਮਦੇਵ ਜੀ ਆਪਣੇ ਗੁਰੂ ਦੀ ਵਡਿਆਈ ਬਾਰ-ਬਾਰ ਕਰਦੇ ਹਨ ਕਿਉਂਕਿ ਉਹ ਉਹਨਾਂ ਦੇ ਉਪਦੇਸ਼ ਰਾਹੀਂ ਕਿਰਪਾ ਦੇ ਪਾਤਰ ਬਣ ਪ੍ਰਭੂ ਨਾਲ ਸਾਂਝ ਪਾ ਸਕੇ (ਦੇਖੋ ਉਪਰੋਕਤ ੩ ਗੁਰੂ ਦੀ ਲੋੜ) ਜੇਕਰ ਆਪ ਨੂੰ ਪ੍ਰਭੂ ਦੇ ਦਰਸ਼ਨ ਕਿਸੇ ਠਾਕਰ ਮੂਰਤੀ ਤੋਂ ਹੋਏ ਹੁੰਦੇ ਜਾਂ ਉਹਨਾਂ ਨੇ ਦੁੱਧ ਕਿਸੇ ਠਾਕਰ ਮੂਰਤੀ ਨੂੰ ਪਿਆਇਆ ਹੁੰਦਾ ਤਾਂ ਉਹਨਾਂ ਨੇ ਮੂਰਤੀ ਪੂਜਾ ਦੀ ਬਾਰ-ਬਾਰ ਨਿਖੇਧੀ ਕਿਉਂ ਕਰਨੀ ਸੀ ? ਉਹਨਾਂ ਨੂੰ ਤਾਂ ਸਗੋਂ ਉਸ ਮੂਰਤੀ ਦੇ ਧੰਨਵਾਦੀ ਹੋਣਾ ਚਾਹੀਦਾ ਸੀ ਅਤੇ ਉਸਤਤੀ ਕਰਨੀ ਚਾਹੀਦੀ ਸੀ ।

ਨਾਮਦੇਵ ਜੀ ਨੇ ਦੁੱਧ ਕਿਸੇ ਠਾਕਰ ਮੂਰਤੀ ਨੂੰ ਨਹੀਂ ਪਿਆਇਆ । ਉਹ ਆਪ ਹੀ ਇਸਦੀ ਗਵਾਹੀ ਰਾਗ ਭੈਰਉ ਰਾਹੀਂ ਉਚਾਰੇ ਹੋਏ ਸ਼ਬਦ ਰਾਹੀਂ ਦੇਂਦੇ ਹਨ । ਉਹਨਾਂ ਨੇ ਦੁੱਧ ਪ੍ਰਭੂ ਜੀ ਨੂੰ ਪਿਆਇਆ ਜਿਸ ਪ੍ਰਤੀ ਉਹ ਗੋਬਿੰਦ ਰਾਇ, ਹਰਿ, ਨਾਰਾਇਨ ਸ਼ਬਦ ਵਰਤਦੇ ਹਨ । ਪਾਠਕ ਜਨ ਉਹਨਾਂ ਦਾ ਇਹ ਸ਼ਬਦ ਜ਼ਰਾ ਤਵੱਜੋ ਦੇ ਕੇ ਪੜ੍ਹਨ ਦੀ ਖੇਚਲ ਕਰਨ :

ਦੂਧੁ ਕਟੋਰੈ ਗਡਵੈ ਪਾਨੀ ॥ ਕਪਲ ਗਾਇ ਨਾਮੈ ਦੁਹਿ ਆਨੀ ॥੧॥
ਦੂਧੁ ਪੀਉ ਗੋਬਿੰਦੇ ਰਾਇ ॥ ਦੂਧੁ ਪੀਉ ਮੇਰੋ ਮਨੁ ਪਤੀਆਇ ॥
ਨਾਹੀ ਤ ਘਰ ਕੋ ਬਾਪੁ ਰਿਸਾਇ ॥੧॥ ਰਹਾਉ॥
ਸੋੁਇਨ ਕਟੋਰੀ ਅੰਮ੍ਰਿਤ ਭਰੀ ॥ ਲੈ ਨਾਮੈ ਹਰਿ ਆਗੈ ਧਰੀ ॥੨॥
ਏਕੁ ਭਗਤੁ ਮੇਰੇ ਹਿਰਦੇ ਬਸੈ ॥ ਨਾਮੇ ਦੇਖਿ ਨਰਾਇਨੁ ਹਸੈ ॥੩॥
ਦੂਧੁ ਪੀਆਇ ਭਗਤੁ ਘਰਿ ਗਇਆ ॥ ਨਾਮੇ ਹਰਿ ਕਾ ਦਰਸਨੁ ਭਇਆ ॥੪॥
(ਪੰਨਾ ੧੧੬੩)

ਨਾਮਦੇਵ ਜੀ ਨੇ ਦੁੱਧ ਕਿਸਨੂੰ ਪਿਆਇਆ ? ਇਸ ਸਬੰਧੀ ਪ੍ਰੋਫੈਸਰ ਸਾਹਿਬ ਸਿੰਘ ਜੀ (ਸਵਰਗਵਾਸੀ) ਦਾ ਨਿਰਣਾ ਕਾਫੀ ਖੋਜ ਭਰਪੂਰ ਅਤੇ ਵਜ਼ਨਦਾਰ ਹੈ ਕਿਉਂਕਿ ਇਸਦਾ

ਅਧਾਰ ਨਾਮਦੇਵ ਜੀ ਦੀ ਅਤੇ ਸਤਿਗੁਰਾਂ ਦੀ ਬਾਣੀ ਨੂੰ ਬਣਾਇਆ ਗਿਆ ਹੈ। ਉਹਨਾਂ ਅਨੁਸਾਰ ਨਾਮਦੇਵ ਜੀ ਨੇ ਮੌਕਾ ਪਾ ਕੇ ਇੱਕ ਗਊ ਮੁੱਲ ਲੈ ਲਈ। ਹਰ ਪ੍ਰਭੂ ਪਿਆਰੇ ਦੀ ਇਹ ਚਾਹ ਹੁੰਦੀ ਹੈ ਕਿ ਉਹ ਪ੍ਰਾਪਤ ਵਸਤੂ ਨੂੰ ਪਹਿਲਾਂ ਆਪਣੇ ਪਿਆਰੇ ਇਸ਼ਟ ਅੱਗੇ ਭੇਟ ਕਰੇ। ਸੋ ਜਦ ਗਊ ਦਾ ਦੁੱਧ ਚੋਇਆ ਗਿਆ ਤਾਂ ਨਾਮਦੇਵ ਜੀ ਦੇ ਪ੍ਰਭੂ ਪਿਆਰ ਨਾਲ ਡੁੱਲ-ਡੁੱਲ ਪੈਂਦੇ ਹਿਰਦੇ ਵਿਚ ਇਹ ਸੰਕਲਪ ਪੈਦਾ ਹੋਇਆ ਕਿ ਕਿਉਂ ਨਾ ਇਹ ਦੁੱਧ ਆਪ ਵਰਤਣ ਤੋਂ ਪਹਿਲਾਂ ਆਪਣੇ ਪਿਆਰੇ ਦੀ ਰਸਨਾ ਲਾਇਕ ਕੀਤਾ ਜਾਵੇ। ਨਾਮਦੇਵ ਜੀ ਦੁੱਧ ਪਿਆਲੇ ਵਿਚ ਪਾ ਕੇ ਪ੍ਰਭੂ ਸਿਮਰਨ ਦੁਆਰਾ ਸ਼ੁੱਧ ਤੇ ਪਵਿੱਤਰ ਹੋਏ ਹਿਰਦੇ ਨਾਲ ਆਪਣੇ ਪਿਆਰੇ ਗੋਬਿੰਦ ਰਾਇ ਅੱਗੇ ਲੱਗੇ ਬੇਨਤੀਆਂ ਕਰਨ ਕਿ ਦੁੱਧ ਪੀਓ ਅਤੇ ਉਹਨਾਂ ਦੇ ਮਨ ਨੂੰ ਧੀਰਜ ਦਿਓ; ਨਹੀਂ ਤਾਂ ਉਹਨਾਂ ਦਾ ਹਿਰਦਾ (ਮਨ) ਰੁੱਸ ਅਥਵਾ ਟੁੱਟ ਜਾਵੇਗਾ। ਨਾਮਦੇਵ ਜੀ ਦਾ ਦ੍ਰਿੜ ਨਿਸਚਾ ਅਤੇ ਭੋਲਾ ਸੁਭਾ ਵੇਖ ਪ੍ਰਭੂ ਨੂੰ ਦੁੱਧ ਪੀਣਾ ਪਿਆ ਕਿਉਂਕਿ "ਭਗਤਿ ਬਸਿ ਕੇਸਵ।"

## ੧੨ ਦੇਵੀ, ਦੇਵਤੇ ਜਾਂ ਅਵਤਾਰ ਪੂਜਾ

ਦੇਵੀ, ਦੇਵਤਿਆਂ ਜਾਂ ਅਵਤਾਰ ਪੂਜਾ ਦਾ ਵੀ ਨਾਮਦੇਵ ਜੀ ਨੇ ਉਸੇ ਤਰ੍ਹਾਂ ਹੀ ਕਰੜੇ ਸ਼ਬਦਾਂ ਵਿਚ ਖੰਡਨ ਕੀਤਾ ਹੈ ਜਿਵੇਂ ਕਿ ਮੂਰਤੀ ਪੂਜਾ ਦਾ। ਇਸ ਸਬੰਧੀ ਉਹਨਾਂ ਦੇ ਵਿਚਾਰਾਂ ਦਾ ਪਹਿਲਾ ਜ਼ਿਕਰ ਹੋ ਚੁਕਾ ਹੈ। ਇਥੇ ਤਾਂ ਉਹਨਾਂ ਦੇ ਕੇਵਲ ਇਕ ਮਹਾਂਵਾਕ ਦਾ ਹਵਾਲਾ ਦਿੱਤਾ ਜਾਂਦਾ ਹੈ ਜਿਸ ਰਾਹੀਂ ਉਹਨਾਂ ਨੇ ਸਭ ਦੇਵੀ ਦੇਵਤਿਆਂ ਨੂੰ ਰੱਦ ਕੀਤਾ ਹੈ ਅਤੇ ਕੇਵਲ ਸੋਹਣੇ ਰਾਮ (ਪ੍ਰਭੂ) ਨਾਲ ਹੀ ਪ੍ਰੀਤ ਜੋੜਦੇ ਹਨ :

ਹਉ ਤਉ ਏਕ ਰਮਈਆ ਲੈਹਉ ॥
ਆਨ ਦੇਵ ਬਦਲਾਵਨਿ ਦੈਹਉ ॥ (ਪੰਨਾ ੮੭੪)

ਕਿਸੇ ਪੰਡਤ ਨੂੰ ਉਪਦੇਸ਼ ਕਰਦੇ ਹੋਏ ਕਹਿੰਦੇ ਹਨ ਕਿ "ਹੇ ਮੇਰੇ ਮਿੱਤਰ ਪੰਡਤ! ਸਤਿਗੁਰੂ ਤੋਂ ਉਪਦੇਸ਼ ਲੈ ਕੇ ਪ੍ਰਭੂ ਨਾਮ ਦਾ ਆਸਰਾ ਲੈ। ਤੁਹਾਡੀ ਗੀਤਾ ਵੀ ਇਵੇਂ ਹੀ ਉਪਦੇਸ਼ ਕਰਦੀ ਹੈ :

ਗੁਰਮਤਿ ਰਾਮ ਨਾਮ ਗਹੁ ਮੀਤਾ ॥
ਪ੍ਰਣਵੈ ਨਾਮਾ ਇਉ ਕਹੈ ਗੀਤਾ ॥ (ਪੰਨਾ ੮੭੪)

## ੧੩. ਤੀਰਥ ਇਸ਼ਨਾਨ ਅਤੇ ਹੋਰ ਕਰਮ-ਕਾਂਡ

ਨਾਮਦੇਵ ਜੀ ਅਨੁਸਾਰ ਤੀਰਥ ਇਸ਼ਨਾਨ, ਪੁੰਨ ਦਾਨ, ਹੋਮ ਯੱਗ ਆਦਿ ਕਰਮ-ਕਾਂਡ ਅਕਾਲ ਪੁਰਖ ਦੇ ਸਿਮਰਨ ਦੀ ਬਰਾਬਰੀ ਨਹੀਂ ਕਰ ਸਕਦੇ ਸਗੋਂ ਇਹਨਾਂ ਨੂੰ ਹੋਲੇ ਕਰਮ ਮੰਨਿਆ ਗਿਆ ਹੈ। ਆਪਣੇ ਮਨ ਨੂੰ ਸਮਝਾਉਂਦੇ ਹੋਏ ਫੁਰਮਾਨ ਕਰਦੇ ਹਨ ਕਿ "ਹੇ ਮੇਰੇ ਪਖੰਡੀ ਮਨ! ਕਪਟ (ਵਿਖਾਵੇ ਦੇ ਕਰਮ ਕਾਂਡ) ਕਰਨੇ ਛੱਡ ਦੇ। ਹਮੇਸ਼ਾਂ ਪ੍ਰਭੂ ਦਾ ਨਾਮ ਸਿਮਰਨ ਹੀ ਕਰਨਾ ਚਾਹੀਦਾ ਹੈ।" ਰਾਗ ਰਾਮਕਲੀ ਦੁਆਰਾ ਫੁਰਮਾਨ ਕਰਦੇ ਹਨ :

ਬਾਨਾਰਸੀ ਤਪੁ ਕਰੈ ਉਲਟਿ ਤੀਰਥ ਮਰੈ ਅਗਨਿ ਦਹੈ ਕਾਇਆ ਕਲਪੁ ਕੀਜੈ ॥
ਅਸੁਮੇਧ ਜਗੁ ਕੀਜੈ ਸੋਨਾ ਗਰਭ ਦਾਨੁ ਦੀਜੈ ਰਾਮ ਨਾਮ ਸਰਿ ਤਊ ਨ ਪੂਜੈ ॥੧॥
ਛੋਡਿ ਛੋਡਿ ਰੇ ਪਾਖੰਡੀ ਮਨ ਕਪਟੁ ਨ ਕੀਜੈ ॥ ਹਰਿ ਕਾ ਨਾਮੁ ਨਿਤ ਨਿਤਹਿ ਲੀਜੈ ॥੧॥ਰਹਾਉ॥
ਗੰਗਾ ਜਉ ਗੋਦਾਵਰਿ ਜਾਈਐ ਕੁੰਭਿ ਜਉ ਕੇਦਾਰ ਨ੍ਹਾਈਐ ਗੋਮਤੀ ਸਹਸ ਗਊ ਦਾਨੁ ਕੀਜੈ ॥
ਕੋਟਿ ਜਉ ਤੀਰਥ ਕਰੈ ਤਨੁ ਜਉ ਹਿਵਾਲੇ ਗਾਰੈ ਰਾਮ ਨਾਮ ਸਰਿ ਤਊ ਨ ਪੂਜੈ ॥੨॥
ਅਸੁ ਦਾਨ ਗਜ ਦਾਨ ਸਿਹਜਾ ਨਾਰੀ ਭੂਮਿ ਦਾਨ ਐਸੋ ਦਾਨੁ ਨਿਤ ਨਿਤਹਿ ਕੀਜੈ ॥
ਆਤਮ ਜਉ ਨਿਰਮਾਇਲੁ ਕੀਜੈ ਆਪ ਬਰਾਬਰਿ ਕੰਚਨੁ ਦੀਜੈ ਰਾਮ ਨਾਮ ਸਰਿ ਤਊ ਨ ਪੂਜੈ ॥੩॥
ਮਨਹਿ ਨ ਕੀਜੈ ਰੋਸੁ ਜਮਹਿ ਨ ਦੀਜੈ ਦੋਸੁ ਨਿਰਮਲ ਨਿਰਬਾਣ ਪਦੁ ਚੀਨਿ ਲੀਜੈ ॥
ਜਸਰਥ ਰਾਇ ਨੰਦੁ ਰਾਜਾ ਮੇਰਾ ਰਾਮਚੰਦੁ ਪ੍ਰਣਵੈ ਨਾਮਾ ਤਤੁ ਰਸੁ ਅੰਮ੍ਰਿਤੁ ਪੀਜੈ ॥੪॥
(ਪੰਨਾ ੯੭੩)

ਨਾਮਦੇਵ ਜੀ ਅਨੁਸਾਰ ਤਾਂ ਜੇਕਰ ਗੁਰੂ ਦੇ ਉਪਦੇਸ਼ ਨੂੰ ਮੰਨ ਲਈਏ ਤਾਂ ਅਠਾਹਠ ਤੀਰਥਾਂ ਦੇ ਇਸ਼ਨਾਨ ਹੀ ਹੋ ਗਏ ਸਮਝੋ ਗੁਰੂ ਦੀ ਸ਼ਰਨ ਪਿਆਂ ਅਠਾਰਾਂ ਸਿਮ੍ਰਿਤੀਆਂ ਦੇ ਦੱਸੇ ਕਰਮ-ਕਾਂਡ ਕਰਨ ਦੀ ਲੋੜ ਨਹੀਂ ਰਹਿੰਦੀ। ਆਪ ਫੁਰਮਾਨ ਕਰਦੇ ਹਨ ਕਿ ਸਤਿਗੁਰੂ ਤੋਂ ਬਿਨਾਂ ਹੋਰ ਕੋਈ ਥਾਂ ਨਹੀਂ ਹੈ (ਜੀਵਨ ਦੇ ਸਹੀ ਰਸਤੇ ਲਈ); ਇਸ ਲਈ ਉਹ ਵੀ ਗੁਰੂ ਦੀ ਸ਼ਰਨ ਵਿਚ ਆਏ ਹਨ।

ਜਉ ਗੁਰਦੇਉ ਤ ਅਠਸਠਿ ਨਾਇਆ ॥......
ਜਉ ਗੁਰਦੇਉ ਅਠਦਸ ਬਿਉਹਾਰ ॥ ਜਉ ਗੁਰਦੇਉ ਅਠਾਰਹ ਭਾਰ ॥
ਬਿਨੁ ਗੁਰਦੇਉ ਅਵਰ ਨਹੀ ਜਾਈ ॥ ਨਾਮਦੇਉ ਗੁਰ ਕੀ ਸਰਣਾਈ ॥
(ਪੰਨਾ ੧੧੬੭)

ਨਾਮਦੇਵ ਜੀ ਤਾਂ ਸਪਸ਼ਟ ਕਹਿ ਰਹੇ ਹਨ ਕਿ ਉਹ ਗੁਰਾਂ ਦੀ ਸ਼ਰਨ ਵਿੱਚ ਆਏ ਅਤੇ ਉਹਨਾਂ ਅਨੁਸਾਰ ਗੁਰੂ ਬਿਨਾਂ ਉੱਚੇ ਸੁੱਚੇ ਜੀਵਨ ਲਈ ਕੋਈ ਹੋਰ ਟਿਕਾਣਾ ਨਹੀਂ ਹੈ ਪਰ ਅਸੀਂ ਉਹਨਾਂ ਨੂੰ ਬਦੋ ਬਦੀ ਮੂਰਤੀ ਅਤੇ ਅਵਤਾਰ ਪੂਜ ਬਣਾ ਰਹੇ ਹਾਂ।

## ੧੪. ਕਿਰਤ ਦੀ ਮਹਤੱਤਾ

ਭਗਤ ਨਾਮ ਦੇਵ ਜੀ ਅਨੁਸਾਰ ਪ੍ਰਭੂ ਦੇ ਪਿਆਰਿਆਂ ਲਈ ਸਿਮਰਨ ਦੇ ਨਾਲ ਕ੍ਰਿਤ ਕਰਨਾ ਵੀ ਜ਼ਰੂਰੀ ਹੈ। ਉਹਨਾਂ ਦੀ ਬਾਣੀ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਉਹ ਆਪ ਖ਼ੁਦ ਹੱਥੀਂ ਕੰਮ ਕਰਦੇ ਸਨ। ਉਹ ਕ੍ਰਿਤੀ ਤੇ ਮਿਹਨਤੀ ਸਮਾਜ ਦੇ ਵੱਡੇ ਅਲੰਬਰਦਾਰ ਸਨ। ਉਹਨਾਂ ਦੇ ਮਿੱਤਰ ਤ੍ਰਿਲੋਚਨ ਜੀ ਨੇ ਜਦ ਉਹਨਾਂ ਨੂੰ ਦਰੀਆਂ/ਚਾਦਰਾਂ ਆਦਿ ਛਾਪਦੇ ਹੋਏ ਵੇਖਿਆ ਤਾਂ ਉਹ ਗਲਤਫ਼ਹਿਮੀ ਵਿਚ ਆ ਕੇ ਕਹਿਣ ਲੱਗੇ "ਕਿ ਹੇ ਮਾਇਆ ਵਿਚ ਮੋਹੇ ਹੋਏ ਨਾਮਦੇਵ ! ਤੂੰ ਕਿਸ ਕਾਰਨ ਭਾਵ ਅਕਾਰਣ ਹੀ ਦਰੀਆਂ/ਚਾਦਰਾਂ ਕਿਉਂ ਛਾਪ ਰਿਹਾ ਹੈਂ ? ਰਾਮ ਨਾਲ ਪ੍ਰੀਤ ਕਿਉ ਨਹੀਂ ਜੋੜਦਾ ?"

ਅਗੋਂ ਨਾਮਦੇਵ ਜੀ ਨੇ ਆਪਣੇ ਮਿੱਤਰ ਦੀ ਗਲਤਫਹਿਮੀ ਦੂਰ ਕਰਦੇ ਹੋਏ ਫੁਰਮਾਇਆ "ਕਿ ਹੇ ਤ੍ਰਿਲੋਚਨ ! ਮੁੱਖ ਰਾਹੀਂ ਰਾਮ ਨੂੰ ਯਾਦ ਕਰ ਅਤੇ ਹੱਥਾਂ ਪੈਰਾਂ ਨਾਲ ਕੰਮ ਕਰਦਾ ਹੋਇਆ ਹੀ ਮਾਇਆ ਤੋਂ ਨਿਰਲੇਪ ਪ੍ਰਭੂ ਨਾਲ ਚਿਤ ਜੋੜ।" ਇਹ ਸਵਾਲ ਜੁਵਾਬ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਖੇ ਇਸ ਤਰ੍ਹਾਂ ਦਰਜ ਹਨ।

ਨਾਮਾ ਮਾਇਆ ਮੋਹਿਆ ਕਹੈ ਤਿਲੋਚਨੁ ਮੀਤ ॥
ਕਾਹੇ ਛੀਪਹੁ ਛਾਇਲੈ ਰਾਮ ਨ ਲਾਵਹੁ ਚੀਤੁ ॥
ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮਾਲਿ ॥
ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ ॥ (ਪੰਨਾ ੧੩੭੫-੭੬)

ਕੰਮ ਕਾਜ ਕਰਦੇ ਹੋਏ ਨਿਰੰਜਨ ਪ੍ਰਭੂ ਨਾਲ ਚਿਤ ਕਿਵੇਂ ਜੋੜਨਾ ਹੈ ? ਇਸ ਪ੍ਰਥਾਇ ਵਿਧੀ ਇਸ ਤਰ੍ਹਾਂ ਦਸਦੇ ਹਨ :

ਜਿਵੇਂ ਕੋਈ ਲੜਕਾ ਪਤੰਗ ਉਡਾਉਂਦਾ ਹੋਇਆ ਸਾਥੀ ਮਿੱਤਰਾਂ ਨਾਲ ਗੱਲਾਂ ਵੀ ਕਰੀ ਜਾਂਦਾ ਹੈ ਪਰ ਧਿਆਨ ਪਤੰਗ ਵਿਚ ਹੀ ਰਖਦਾ ਹੈ।

ਜਿਵੇਂ ਕੁਝ ਨੌਜਵਾਨ ਲੜਕੀਆਂ ਸ਼ਹਿਰੋਂ ਬਾਹਰ ਖੂਹ ਤੋਂ ਘੜਿਆਂ ਵਿਚ ਪਾਣੀ ਭਰ ਸਿਰਾਂ ਤੇ ਟਿਕਾ ਕੇ ਹਸਦੀਆਂ ਖੇਡਦੀਆਂ ਵਾਪਿਸ ਘਰਾਂ ਨੂੰ ਪਰਤਦੀਆਂ ਹਨ ਪਰ ਸੁਰਤ ਉਹਨਾਂ ਦੀ ਆਪਣੇ ਘੜਿਆਂ ਵਿਚ ਹੀ ਹੁੰਦੀ ਹੈ ਕਿ ਹੇਠਾ ਗਿਰ ਨਾ ਜਾਣ।

ਜਿਵੇਂ ਕੋਈ ਸੱਜਰ ਸੂਈ ਗਊ ਘਰੋਂ ਦੂਰ ਚਰਦੀ ਹੋਈ ਆਪਣੀ ਸੁਰਤ ਪਿੱਛੇ ਘਰ ਛੱਡ ਆਈ ਵੱਛੇ/ਵੱਛੀ ਵਿਚ ਹੀ ਰਖਦੀ ਹੈ।

ਜਿਵੇਂ ਕੋਈ ਮਾਂ ਘਰ ਦਾ ਕੰਮ ਕਾਜ ਕਰਦੀ ਹੋਈ ਆਪਣੀ ਸੁਰਤ ਪੰਘੂੜੇ ਵਿੱਚ ਸੁੱਤੇ ਹੋਏ ਬੱਚੇ ਵਿਚ ਰਖਦੀ ਹੈ। ਆਉਂਦੀ ਜਾਂਦੀ ਪੰਘੂੜੇ ਨੂੰ ਸੁਤੇ ਸਿਧ ਹੀ ਝੂਟਾ ਦੇ ਜਾਂਦੀ ਹੈ। ਰਾਗ ਰਾਮਕਲੀ ਰਾਹੀਂ ਆਪ ਫੁਰਮਾਉਂਦੇ ਹਨ।

ਆਨੀਲੇ ਕਾਗਦੁ ਕਾਟੀਲੇ ਗੂਡੀ ਆਕਾਸ ਮਧੇ ਭਰਮੀਅਲੇ ॥
ਪੰਚ ਜਨਾ ਸਿਉ ਬਾਤ ਬਤਊਆ ਚੀਤੁ ਸੁ ਡੋਰੀ ਰਾਖੀਅਲੇ ॥੧॥
ਮਨੁ ਰਾਮ ਨਾਮਾ ਬੇਧੀਅਲੇ ॥
ਜੈਸੇ ਕਨਿਕ ਕਲਾ ਚਿਤੁ ਮਾਂਡੀਅਲੇ ॥੧॥ ਰਹਾਉ ॥
ਆਨੀਲੇ ਕੁੰਭੁ ਭਰਾਈਅਲੇ ਊਦਕ ਰਾਜ ਕੁਆਰਿ ਪੁਰੰਦਰੀਏ ॥
ਹਸਤ ਬਿਨੋਦ ਬੀਚਾਰ ਕਰਤੀ ਹੈ ਚੀਤੁ ਸੁ ਗਾਗਰਿ ਰਾਖੀਅਲੇ ॥੨॥
ਮੰਦਰੁ ਏਕੁ ਦੁਆਰ ਦਸ ਜਾ ਕੇ ਗਊ ਚਰਾਵਨ ਛਾਡੀਅਲੇ ॥
ਪਾਂਚ ਕੋਸ ਪਰ ਗਊ ਚਰਾਵਤ ਚੀਤੁ ਸੁ ਬਛਰਾ ਰਾਖੀਅਲੇ ॥੩॥
ਕਹਤ ਨਾਮਦੇਉ ਸੁਨਹੁ ਤਿਲੋਚਨ ਬਾਲਕੁ ਪਾਲਨ ਪਉਢੀਅਲੇ ॥
ਅੰਤਰਿ ਬਾਹਰਿ ਕਾਜ ਬਿਰੂਧੀ ਚੀਤੁ ਸੁ ਬਾਰਿਕ ਰਾਖੀਅਲੇ ॥੪॥

(ਪੰਨਾ ੯੭੨)

ਉਪਰੋਕਤ ਰਹਾਉ ਦੀ ਤੁੱਕ ਵਿਚ ਆਪ ਫੁਰਮਾਉਂਦੇ ਹਨ ਕਿ ਜਿਵੇਂ ਸੁਨਿਆਰੇ ਦਾ ਮਨ ਹੋਰਨਾਂ ਨਾਲ ਗੱਲਾਂ ਬਾਤਾਂ ਕਰਦਿਆਂ ਕੁਠਾਲੀ ਵਿਚ ਪਏ ਹੋਏ ਸੋਨੇ ਵਿਚ ਹੀ ਰਹਿੰਦਾ ਹੈ; ਇਸੇ ਤਰ੍ਹਾਂ ਨਾਮਦੇਵ ਜੀ ਦਾ ਮਨ ਪ੍ਰਭੂ ਜੀ ਦੇ ਨਾਮ ਨਾਲ ਵਿੱਝਾ ਹੋਇਆ ਹੈ ।

## ੧੫. ਕਾਮਾਦਿਕ ਵਿਕਾਰ

ਹੋਰ ਮਹਾਂਪੁਰਸਾਂ ਵਾਂਗ ਹੀ ਨਾਮਦੇਵ ਜੀ ਨੇ ਕਾਮਾਦਿਕ ਵਿਕਾਰਾਂ ਤੇ ਕਾਬੂ ਪਾਉਣ ਲਈ ਜ਼ੋਰ ਦਿੱਤਾ ਹੈ ਕਿਉਂਕਿ ਇਹ ਮਨੁੱਖੀ ਆਤਮਿਕ ਸਰਮਾਏ ਦੇ ਵੱਡੇ ਵਿਰੋਧੀ ਹਨ ਅਤੇ ਉਸ ਨੂੰ ਰੱਬ ਵਾਲੇ ਪਾਸੋਂ ਹੋੜਦੇ ਹਨ ।

ਰਾਗ ਭੈਰਉ ਰਾਹੀਂ ਆਪ ਬਿਆਨ ਕਰਦੇ ਹਨ ਕਿ ਕਾਮੀ ਜੀਵ ਆਪਣੇ ਘਰ ਦੀ ਇਸਤਰੀ ਤਿਆਗ ਪਰਾਈ ਨਾਲ ਮੰਦ ਕਰਮ ਕਰਦਾ ਹੈ ਪਰ ਉਸਦਾ ਹਾਲ ਉਸ ਤੋਤੇ ਵਰਗਾ ਹੁੰਦਾ ਹੈ ਜੋ ਸਿੰਬਲ ਦੇ ਰੁੱਖ ਨੂੰ ਵੇਖ ਖਿੜ ਪੈਂਦਾ ਹੈ ਪਰ ਪ੍ਰਾਪਤ ਕੁਝ ਨਹੀਂ ਕਰਦਾ। ਅੰਤ ਨੂੰ ਅਜਿਹਾ ਵਿਕਾਰੀ ਮਨੁੱਖ ਕਾਮ ਗ੍ਰਹਸਤ ਹੋਇਆ ਹੀ ਇਸ ਸੰਸਾਰ ਤੋਂ ਰੁਖਸਤ ਹੋ ਜਾਂਦਾ ਹੈ ।

ਵਿਕਾਰੀ ਜਾਂ ਪਾਪੀ ਜੀਵ ਨੂੰ ਪ੍ਰਭੂ ਭਗਤੀ ਨਹੀਂ ਸੁਖਾਂਦੀ, ਉਹ ਸਿੱਧਾ ਰਸਤਾ ਛੱਡ ਪੁੱਠੇ ਰਸਤੇ ਜਾਂਦਾ ਹੈ । ਮੂਲ ਪ੍ਰਭੂ ਤੋਂ ਵਿਛੜਿਆ ਹੋਇਆ ਜੰਮਦਾ ਮਰਦਾ ਰਹਿੰਦਾ ਹੈ ਕਿਉਂਕਿ ਅੰਮ੍ਰਿਤ ਤਿਆਗ ਜ਼ਹਿਰ ਖਾਂਦਾ ਹੈ ।

ਵੇਸਵਾ ਮੁਜਰਾ ਲਾਉਂਦੀ ਹੈ, ਮੋਹਣੀ ਸੋਹਣੀ ਪੁਸ਼ਾਕ ਪਾ ਕੇ ਕਈ ਤਰ੍ਹਾਂ ਦੇ ਸ਼ਿੰਗਾਰ ਕਰਦੀ ਹੈ। ਪੂਰੇ ਧਿਆਨ ਨਾਲ ਤਾਲ ਪੂਰਦੀ ਹੈ ਪਰ ਅੰਤ ਉਸ ਦੇ ਗੱਲ ਵਿਚ ਜਮਾਂ ਦੀ ਫਾਹੀ ਹੀ ਪੈਂਦੀ ਹੈ :

ਘਰ ਕੀ ਨਾਰਿ ਤਿਆਗੈ ਅੰਧਾ । ਪਰ ਨਾਰੀ ਸਿਉ ਘਾਲੈ ਧੰਧਾ ॥
ਜੈਸੇ ਸਿੰਬਲੁ ਦੇਖਿ ਸੂਆ ਬਿਗਸਾਨਾ ॥ ਅੰਤ ਕੀ ਬਾਰ ਮੂਆ ਲਪਟਾਨਾ ॥੧॥...
ਹਰਿ ਕੀ ਭਗਤਿ ਨ ਦੇਖੈ ਜਾਇ । ਮਾਰਗੁ ਛੋਡਿ ਅਮਾਰਗਿ ਪਾਇ ॥
ਮੂਲਹੁ ਭੂਲਾ ਆਵੈ ਜਾਇ । ਅੰਮ੍ਰਿਤੁ ਡਾਰਿ ਲਾਦਿ ਬਿਖੁ ਖਾਇ ।੨।
ਜਿਉ ਬੇਸ੍ਵਾ ਕੇ ਪਰੈ ਅਖਾਰਾ । ਕਾਪਰੁ ਪਹਿਰਿ ਕਰਹਿ ਸੀਂਗਾਰਾ ॥
ਪੂਰੇ ਤਾਲ ਨਿਹਾਲੇ ਸਾਸ ॥ ਵਾ ਕੇ ਗਲੇ ਜਮ ਕਾ ਹੈ ਫਾਸ । ੩॥-(ਪੰਨਾ ੧੧੬੫)

ਰਾਗ ਸਾਰੰਗ ਰਾਹੀਂ ਬਿਆਨ ਕਰਦੇ ਹਨ ਕਿ ਵਿਕਾਰੀ ਜੀਵ ਕਾਮ, ਕ੍ਰੋਧ ਅਤੇ ਤ੍ਰਿਸ਼ਨਾ ਰੂਪੀ ਅਗਨੀ ਵਿਚ ਸੜਦਾ ਹੋਇਆ ਕਦੇ ਵੀ ਸਾਧ ਸੰਗਤਿ ਨਹੀਂ ਕਰਦਾ :

ਕਾਮ ਕ੍ਰੋਧ ਤ੍ਰਿਸਨਾ ਅਤਿ ਜਰੈ ॥ ਸਾਧ ਸੰਗਤਿ ਕਬਹੂ ਨਹੀ ਕਰੈ
(ਪੰਨਾ ੧੨੫੨)

ਜੇ ਜੀਵ ਦਸ ਇੰਦਰੀਆਂ ਤੇ ਕਾਬੂ ਪਾ ਲਵੇ ਤਾਂ ਪੰਜੇ ਹੀ ਕਾਮਾਦਿਕਾਂ ਦਾ ਨਿਸ਼ਾਨ ਹੀ ਮਿਟ ਜਾਂਦਾ ਹੈ । ਨਾਮਦੇਵ ਜੀ ਨੇ ਆਪਣੀਆਂ ਸਾਰੀਆਂ ਰਗਾਂ ਨੂੰ ਨਾਮ ਅੰਮ੍ਰਿਤ ਦੇ

ਸਰੋਵਰ ਨਾਲ ਭਰ ਲਿਆ ਹੈ ਅਤੇ ਇੰਝ ਮਾਇਆ ਦੇ ਜ਼ਹਿਰ ਦਾ ਪੂਰਨ ਤੌਰ ਤੇ ਨਾਸ਼ ਕਰ ਲਿਆ ਹੈ। ਆਪ ਫੁਰਮਾਨ ਕਰਦੇ ਹਨ :

ਦਸ ਬੈਰਾਗਨਿ ਮੋਹਿ ਬਸਿ ਕੀਨੀ ਪੰਚਹੁ ਕਾ ਮਿਟ ਨਾਵਉ ॥
ਸਤਰਿ ਦੋਇ ਭਰੇ ਅੰਮ੍ਰਿਤ ਸਰਿ ਬਿਖੁ ਕਉ ਮਾਰਿ ਕਢਾਵਉ ॥ (ਪੰਨਾ ੬੯੩)

ਆਪ ਉਪਦੇਸ਼ ਕਰਦੇ ਹੋਏ ਫੁਰਮਾਉਂਦੇ ਹਨ ਕਿ ਜੇ ਕਰ ਗੁਰੂ ਮਿਲ ਪਵੇ ਤਾਂ ਪੰਜੇ ਵਿਕਾਰ ਦੂਰ ਹੋ ਜਾਂਦੇ ਹਨ ਭਾਵ ਵਸ ਵਿਚ ਆ ਜਾਂਦੇ ਹਨ ਅਤੇ ਫਿਰ ਗੁਰੂ ਦੇ ਮੇਲ ਦਾ ਸਦਕਾ ਜੀਵ ਝੂਰ ਕੇ ਨਹੀਂ ਮਰਦਾ।

ਜਉ ਗੁਰਦੇਉ ਪੰਚ ਤੇ ਦੂਰਿ ॥ ਜਉ ਗੁਰਦੇਉ ਨ ਮਰਿਬੋ ਝੂਰਿ ॥
(ਪੰਨਾ ੧੧੬੬)

ਨਾਮਦੇਵ ਜੀ ਅਨੁਸਾਰ ਪ੍ਰਭੂ ਪ੍ਰਾਪਤੀ ਲਈ ਉੱਚੇ ਇਖਲਾਕ ਦਾ ਹੋਣਾ ਅਤੀ ਜ਼ਰੂਰੀ ਹੈ। ਪਰਾਏ ਧਨ ਤੇ ਪਰਾਈ ਇਸਤਰੀ ਦੇ ਤਿਆਗ (ਸਿਮਰਨ ਦੁਆਰਾ) ਕਰਕੇ ਹੀ ਪ੍ਰਭੂ ਨੂੰ ਅੰਗ ਸੰਗ ਜਾਣ ਸਕੀਦਾ ਹੈ।

ਪਰ ਧਨ ਪਰ ਦਾਰਾ ਪਰਹਰੀ ॥ ਤਾ ਕੇ ਨਿਕਟਿ ਬਸੈ ਨਰਹਰੀ ॥
(ਪੰਨਾ ੧੧੬੩)

ਜੀਵ ਨੂੰ ਅਹੰਕਾਰ ਤੋਂ ਵਰਜਦੇ ਹੋਏ ਨਾਮਦੇਵ ਜੀ ਉਪਦੇਸ਼ ਕਰਦੇ ਹਨ ਕਿ ਅਹੰਕਾਰ ਕਾਹਦੇ ਲਈ ਕਰਦੇ ਹੋ ? ਇਹ ਸਰੀਰ ਵੀ ਨਾਸਵੰਤ ਹੈ, ਅੰਤ ਇਸ ਨਾਸ ਹੋ ਜਾਣਾ ਹੈ। ਕੋਰੋਆਂ ਨੇ, ਰਾਵਣ ਨੇ, ਜਾਦਵਾਂ ਨੇ ਅਹੰਕਾਰ ਕੀਤਾ ਪਰ ਖੱਟਿਆ ਕੀ ? ਸਗੋਂ ਆਪਣਾ ਆਪ ਗਵਾ ਲਿਆ। ਰਾਗ ਧਨਾਸਰੀ ਰਾਹੀਂ ਆਪ ਬਿਆਨ ਕਰਦੇ ਹਨ :

ਗਹਰੀ ਕਰਿ ਕੈ ਨੀਵ ਖੁਦਾਈ ਊਪਰਿ ਮੰਡਪ ਛਾਏ ॥
ਮਾਰਕੰਡੇ ਤੇ ਕੋ ਅਧਿਕਾਈ ਜਿਨਿ ਤ੍ਰਿਣ ਧਰਿ ਮੂੰਡ ਬਲਾਏ ॥੧॥
ਹਮਰੋ ਕਰਤਾ ਰਾਮੁ ਸਨੇਹੀ ॥
ਕਾਹੇ ਰੇ ਨਰ ਗਰਬੁ ਕਰਤ ਹਹੁ ਬਿਨਸਿ ਜਾਇ ਝੂਠੀ ਦੇਹੀ ॥੧॥ਰਹਾਉ॥
ਮੇਰੀ ਮੇਰੀ ਕੈਰਉ ਕਰਤੇ ਦੁਰਜੋਧਨ ਸੇ ਭਾਈ ॥
ਬਾਰਹ ਜੋਜਨ ਛਤ੍ਰੁ ਚਲੈ ਥਾ ਦੇਹੀ ਗਿਰਝਨ ਖਾਈ ॥੨॥
ਸਰਬ ਸੋੁਇਨ ਕੀ ਲੰਕਾ ਹੋਤੀ ਰਾਵਨ ਸੇ ਅਧਿਕਾਈ ॥
ਕਹਾ ਭਇਓ ਦਰਿ ਬਾਂਧੇ ਹਾਥੀ ਖਿਨ ਮਹਿ ਭਈ ਪਰਾਈ ॥੩॥
ਦੁਰਬਾਸਾ ਸਿਉ ਕਰਤ ਠਗਉਰੀ ਜਾਦਵ ਏ ਫਲ ਪਾਏ ॥
ਕ੍ਰਿਪਾ ਕਰੀ ਜਨ ਅਪੁਨੇ ਊਪਰ ਨਾਮਦੇਉ ਹਰਿ ਗੁਨ ਗਾਏ ॥੪॥
(ਪੰਨਾ ੬੯੨)

## ੧੬. ਜਗਤ ਦੀ ਹੋਂਦ

ਇਹ ਦ੍ਰਿਸ਼ਟਮਾਨ ਸੰਸਾਰ ਕਿਵੇਂ ਹੋਂਦ ਵਿੱਚ ਆਇਆ ? ਆਦਿ ਸਮੇਂ ਤੋਂ ਹੀ ਇਸ ਸਬੰਧੀ ਜਾਨਣ ਦੀ ਮਨੁੱਖੀ ਤੀਬਰਤਾ ਰਹੀ ਹੈ। ਨਾਮਦੇਵ ਜੀ ਅਨੁਸਾਰ ਇਸ ਮਾਇਕ ਸੰਸਾਰ ਦੀ ਰਚਨਾ ਪਰਮਾਤਮਾ ਤੋਂ ਹੋਈ ਹੈ। ਆਪ ਰਾਗ ਧਨਾਸਰੀ ਰਾਹੀਂ ਇਸ ਪ੍ਰਥਾਇ ਬਿਆਨ ਕਰਦੇ ਹਨ "ਪਹਿਲਾਂ ਅਕਾਲ ਪੁਰਖ ਹੋਇਆ ਅਤੇ ਫਿਰ ਮਾਇਆ ਹੋਂਦ ਵਿੱਚ ਆਈ। ਪ੍ਰਭੂ ਤੇ ਮਾਇਆ ਦੇ ਮੇਲ ਨਾਲ ਇਹ ਜਗਤ ਹਰੀ ਦਾ ਸੋਹਣਾ ਜਿਹਾ ਬਾਗ ਬਣ ਗਿਆ ਜਿਸ ਵਿੱਚ ਜੀਵ ਇਵੇਂ ਨੱਚ ਰਹੇ ਹਨ ਜਿਵੇਂ ਖੂਹ ਦੀਆਂ ਟਿੰਡਾਂ ਵਿਚ ਪਾਣੀ ਅਰਥਾਤ ਜੀਵ ਮਾਇਆ ਦੇ ਟੇਟੇ ਚੜ੍ਹਾ ਇਧਰ ਉਧਰ ਭੱਜੇ ਫਿਰਦੇ ਹਨ :

ਪਹਿਲ ਪੁਰ ਸਾਬਿਰਾ ॥ ਅਥੋਨ ਪੁਰਸਾਦਮਰਾ ॥
ਅਸਗਾ ਅਸ ਉਸਗਾ ॥ ਹਰਿ ਕਾ ਬਾਗਰਾ ਨਾਚੈ ਪਿੰਧੀ ਮਹਿ ਸਾਗਰਾ ॥੧॥ਰਹਾਉ॥
(ਪੰਨਾ ੬੯੩)

ਪਹਿਲਾਂ ਪਹਿਲ ਜਗਤ ਮਾਨੋ ਕੌਲ ਫੁੱਲਾਂ ਦਾ ਖੇਤ ਸੀ ਜਿਸ ਵਿੱਚ ਜੀਵ ਹੰਸ ਰੂਪੀ ਹਨ। ਪਰਮਾਤਮਾ ਦੀ ਇਹ ਰਚਨਾ ਨੱਚ ਰਹੀ ਹੈ। ਇਸ ਪ੍ਰਭੂ ਦੀ ਮਾਇਆ ਤੋਂ ਸਮਝੋ।

ਪਹਿਲ ਪੁਰੀਏ ਪੁੰਡਰਕ ਵਨਾ ॥ ਤਾ ਚੇ ਹੰਸਾ ਸਗਲੇ ਜਨਾਂ ॥
ਕ੍ਰਿਸ੍ਨਾ ਤੇ ਜਾਨਊ ਹਰਿ ਹਰਿ ਨਾਚੰਤੀ ਨਾਚਨਾ ॥੧॥ (ਪੰਨਾ ੬੯੩)

ਰਾਗ ਪਰਭਾਤੀ ਰਾਹੀਂ ਬਿਆਨ ਕਰਦੇ ਹਨ ਕਿ ਪਰਮਾਤਮਾ ਨੇ ਜਗਤ ਰੂਪੀ ਖੇਡ ਆਪ ਹੀ ਬਣਾਈ ਹੈ। ਹਰ ਜੀਵ ਦੇ ਹਿਰਦੇ ਵਿਚ ਬ੍ਰਹਮ ਗੁਪਤ ਹੈ। ਜੀਵ ਦੀ ਅੰਦਰਲੀ ਜੋਤਿ ਬਾਰੇ ਕੋਈ ਨਹੀਂ ਜਾਣਦਾ ਪਰ ਸਾਡੀ ਕਰਨੀ ਨੂੰ ਪ੍ਰਭੂ ਜਾਣਦਾ ਹੈ।

ਅਕੁਲ ਪੁਰਖ ਇਕੁ ਚਲਿਤੁ ਉਪਾਇਆ ॥
ਘਟਿ ਘਟਿ ਅੰਤਰਿ ਬ੍ਰਹਮੁ ਲੁਕਾਇਆ ॥੧॥
ਜੀਅ ਕੀ ਜੋਤਿ ਨ ਜਾਨੈ ਕੋਈ ॥
ਤੈ ਮੈ ਕੀਆ ਸੁ ਮਾਲੂਮੁ ਹੋਈ ॥੧॥ਰਹਾਉ॥ (ਪੰਨਾ ੧੩੫੧)

ਜਿਵੇਂ ਇੱਕੋ ਹੀ ਮਿੱਟੀ ਤੋਂ ਘੜਾ ਬਣ ਜਾਂਦਾ ਹੈ ਤਿੱਵੇਂ ਹੀ ਬੀਠਲ ਪ੍ਰਭੂ ਸਭ ਜੀਵਾਂ ਦਾ ਕਰਤਾ ਹੈ :

ਜਿਉ ਪ੍ਰਗਾਸਿਆ ਮਾਟੀ ਕੁੰਭੇਉ ॥
ਆਪ ਹੀ ਕਰਤਾ ਬੀਠੁਲੁ ਦੇਉ ॥ (ਪੰਨਾ ੧੩੫੧)

## ੧੭. ਜਗਤ ਦੀ ਅਸਥਿਰਤਾ

ਹਰ ਜੀਵ ਇਹ ਜਾਣਦਾ ਬੁਝਦਾ ਹੋਇਆ ਕਿ ਇਹ ਦ੍ਰਿਸ਼ਟਮਾਨ ਸੰਸਾਰ ਸਦਾ ਲਈ ਸਥਿਰ ਨਹੀਂ ਹੈ, ਸੰਸਾਰ ਵਿੱਚ ਇਸ ਤਰ੍ਹਾਂ ਵਿਚਰਦਾ ਹੈ ਜਿਵੇਂ ਕਿ ਉਸ ਨੇ ਇੱਥੇ ਪੱਕੀ ਇੱਟ ਲਾਈ ਹੋਵੇ। ਨਾਮਦੇਵ ਜੀ ਰੁੱਖ ਅਤੇ ਪੰਛੀ ਦਾ ਦ੍ਰਿਸ਼ਟਾਂਤ ਦੇ ਕੇ ਜੀਵ ਨੂੰ ਸਮਝਾਉਂਦੇ

ਹਨ ਕਿ ਉਸ ਦਾ ਵਸੇਵਾਂ ਇਸ ਸੰਸਾਰ ਵਿਚ ਸਦੀਵੀਂ ਨਹੀਂ ਹੈ ਅਤੇ ਪ੍ਰਭੂ ਨਾਮ ਤੋਂ ਬਿਨਾਂ ਉਸ ਦਾ ਕੋਈ ਵੀ ਸਾਥੀ ਨਹੀਂ ਹੈ :

ਰਾਮ ਕੋਇ ਨ ਕਿਸ ਹੀ ਕੇਰਾ ॥
ਜੈਸੇ ਤਰਵਰਿ ਪੰਖਿ ਬਸੇਰਾ ॥੧॥ਰਹਾਉ॥ (ਪੰਨਾ ੬੭੩)

ਰਾਗ ਆਸਾ ਰਾਹੀਂ ਆਪ ਫੁਰਮਾਨ ਕਰਦੇ ਹਨ ਕਿ ਜੀਵ ਦ੍ਰਿਸ਼ਟਮਾਨ ਸੰਸਾਰ ਦਾ ਪਰਪੰਚ ਵੇਖ ਕੇ ਇਹ ਗਲਤ ਖਿਆਲ ਬਣਾ ਲੈਂਦਾ ਹੈ ਕਿ ਉਸ ਦਾ ਅਤੇ ਪਦਾਰਥਾਂ ਦਾ ਸਾਥ ਸਦੀਵੀ ਹੈ । ਅਸਲ ਵਿੱਚ ਇਹ ਸਭ ਸੁਪਨੇ ਦੀ ਨਿਆਈਂ ਹੀ ਹਨ । ਇਹ ਸੂਝ ਸਤਿਗੁਰ ਰਾਹੀਂ ਹੀ ਪ੍ਰਾਪਤ ਹੁੰਦੀ ਹੈ :

ਮਿਥਿਆ ਭਰਮੁ ਅਰੁ ਸੁਪਨ ਮਨੋਰਥ ਸਤਿ ਪਦਾਰਥੁ ਜਾਨਿਆ ॥
ਸੁਕ੍ਰਿਤ ਮਨਸਾ ਗੁਰ ਉਪਦੇਸੀ ਜਾਗਤ ਹੀ ਮਨੁ ਮਾਨਿਆ (ਪੰਨਾ ੪੮੫)

ਜੀਵ ਜਗਤ ਦੇ ਨਾਸਵੰਤ ਪਦਾਰਥ ਵੇਖ ਕੇ ਪ੍ਰਭੂ ਨੂੰ ਭੁੱਲ ਗਿਆ ਹੈ; ਉਸ ਦਾ ਪਾਰ ਉਤਾਰਾ ਕਿਵੇਂ ਹੋਵੇਗਾ ?

ਕੈਸੇ ਮਨ ਤਰਹਿਗਾ ਰੇ ਸੰਸਾਰੁ ਸਾਗਰੁ ਬਿਖੈ ਕੋ ਬਨਾ ॥
ਝੂਠੀ ਮਾਇਆ ਦੇਖਿ ਕੈ ਭੂਲਾ ਰੇ ਮਨਾ ॥ (ਪੰਨਾ ੪੮੬)

ਸਾਥ ਨਾ ਨਿਭਾਣ ਵਾਲੀ ਮਾਇਆ ਲਈ ਮਨੁੱਖ ਬਹੁਤ ਮਿਹਨਤ ਕਰਦਾ ਹੈ । ਦੂਜਿਆਂ ਤੋਂ ਬਚਾਉਣ ਲਈ ਧਨ ਧਰਤੀ ਵਿੱਚ ਨੱਪਿਆ ਜਾਂਦਾ ਹੈ । ਹੋਰ ਹੋਰ ਇਕੱਤ੍ਰ ਕੀਤਾ ਜਾਂਦਾ ਹੈ ਪਰ ਮੌਤ ਆਉਣ ਤੇ ਸਰੀਰ ਮਿੱਟੀ ਹੋ ਜਾਂਦਾ ਹੈ ਅਤੇ ਇੱਕਤ੍ਰ ਕੀਤਾ ਹੋਇਆ ਧਨ ਧਰਿਆ ਧਰਾਇਆ ਹੀ ਰਹਿ ਜਾਂਦਾ ਹੈ :

ਮਾਇਆ ਕਾਰਨਿ ਸੂਮੁ ਅਤਿ ਕਰੈ ॥ ਸੋ ਮਾਇਆ ਲੈ ਗਾਡੈ ਧਰੈ ॥
ਅਤਿ ਸੰਚੈ ਸਮਝੈ ਨਹੀ ਮੂੜ ॥ ਧਨੁ ਧਰਤੀ ਤਨੁ ਹੋਇ ਗਇਓ ਧੂੜਿ ॥
(ਪੰਨਾ ੧੨੫੨)

## ੧੮. ਆਵਾ ਗਉਣ

ਜਦੋਂ ਤਕ ਜੀਵ ਪਰਮਾਤਮਾ ਦਾ ਸਿਮਰਨ ਨਹੀਂ ਕਰਦਾ, ਉਸ ਦੀ ਚੁਰਾਸੀ ਨਹੀਂ ਕੱਟੀ ਜਾ ਸਕਦੀ ਅਤੇ ਉਹ ਬਾਰ ਬਾਰ ਆਵਾ ਗਉਣ (ਜਨਮ ਮਰਨ) ਦੇ ਦੁਖਦਾਈ ਚੱਕਰ ਵਿੱਚ ਪਿਆ ਰਹਿੰਦਾ ਹੈ । ਇਸ ਲਈ ਨਾਮਦੇਵ ਜੀ ਜੀਵ ਨੂੰ ਸਮਝਾਉਂਦੇ ਹੋਏ ਉਪਦੇਸ਼ ਕਰਦੇ ਹਨ ਕਿ "ਹੇ ਮੇਰੇ ਮਨ ! ਤੂੰ ਪ੍ਰਭੂ ਦਾ ਸਿਮਰਨ ਕਰ ਤਾਂ ਜੋ ਤੈਨੂੰ ਵਾਸ਼ਨਾ ਰਹਿਤ ਅਵਸਥਾ ਪ੍ਰਾਪਤ ਹੋ ਜਾਏ । ਉਸ ਦੇ ਸਿਮਰਨ ਨਾਲ ਤੇਰਾ ਜਨਮ ਮਰਨ ਦਾ ਗੇੜ ਸਮਾਪਤ ਹੋ ਜਾਵੇਗਾ ।"

ਤੂ ਹਰਿ ਭਜੁ ਮਨ ਮੇਰੇ ਪਦੁ ਨਿਰਬਾਨੁ ॥
ਬਹੁਰਿ ਨ ਹੋਇ ਤੇਰਾ ਆਵਨ ਜਾਨੁ ॥ (ਪੰਨਾ ੫੨੫)

ਰਾਗ ਧਨਾਸਰੀ ਰਾਹੀਂ ਬਿਆਨ ਕਰਦੇ ਹੋਏ ਫੁਰਮਾਉਂਦੇ ਹਨ ਕਿ "ਮੈਂ ਹੁਣ ਮੁੜ ਜਨਮ ਮਰਨ ਦੇ ਚੱਕਰ ਵਿੱਚ ਨਹੀਂ ਆਵਾਂਗਾ ਕਿਉਂਕਿ ਮੈਂ ਆਪਣੇ ਹਿਰਦੇ ਤੋਂ ਅੰਮ੍ਰਿਤ ਰੂਪੀ ਬਾਣੀ ਰਾਹੀਂ ਪ੍ਰਭੂ ਦੀ ਸਿਫ਼ਤ ਸਲਾਹ ਕਰਦਾ ਹਾਂ।"

ਪਾਛੈ ਬਹੁਰਿ ਨ ਆਵਨੁ ਪਾਵਉ ॥
ਅੰਮ੍ਰਿਤ ਬਾਣੀ ਘਟ ਤੇ ਉਚਰਉ ਆਤਮ ਕਉ ਸਮਝਾਵਉ ॥ (ਪੰਨਾ ੬੯੩)

ਨਾਮਦੇਵ ਜੀ ਦੀ ਬਾਣੀ ਸਬੰਧੀ ਉਪਰੋਕਤ ਵਿਚਾਰਾਂ ਤੋਂ ਇਹ ਪ੍ਰਤੱਖ ਤੌਰ ਤੇ ਸਪਸ਼ਟ ਹੋ ਜਾਂਦਾ ਹੈ ਕਿ ਆਪ ਨਿਰਗੁਣ ਸਰੂਪ ਪ੍ਰਭੂ ਦੇ ਅਨਿੰਨ ਭਗਤ ਸਨ ਅਤੇ ਉਹਨਾਂ ਦੀ ਬਾਣੀ ਦਾ ਆਸ਼ਾ ਨਿਰੋਲ ਗੁਰਮਤਿ ਦੇ ਆਸ਼ੇ ਅਨੁਸਾਰ ਹੈ। ਜੇਕਰ ਉਹ ਕਿਸੇ ਮੂਰਤੀ ਜਾਂ ਅਵਤਾਰ ਆਦਿ ਦੇ ਪੁਜਾਰੀ ਹੁੰਦੇ ਤਾਂ ਉਹਨਾਂ ਦੀ ਬਾਣੀ ਕਦਾਚਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਖੇ ਸੁਭਾਇਮਾਨ ਹੋਣ ਦਾ ਮਾਣ ਪ੍ਰਾਪਤ ਨਾ ਕਰ ਸਕਦੀ। ਵਾਹਿਗੁਰੂ ਸਾਨੂੰ ਗੁਰਮਤਿ ਬਖਸ਼ਿਸ਼ ਕਰਨ ਤਾਂ ਜੋ ਅਸੀਂ ਉਹਨਾਂ ਦੀ ਆਪਣੀ ਪਾਵਨ ਪਵਿੱਤ੍ਰ ਬਾਣੀ ਅਤੇ ਸਤਿਗੁਰਾਂ ਦੀ ਗਵਾਹੀ ਤੇ ਪੂਰਨ ਤੌਰ ਤੇ ਸ਼ਰਧਾ ਅਤੇ ਯਕੀਨ ਲਿਆ ਕੇ ਉਹਨਾਂ ਦੇ ਉਪਦੇਸ਼ਾਂ ਨੂੰ ਅਮਲੀ ਜਾਮਾ ਪਹਿਨਾ ਕੇ ਆਪਣਾ ਜੀਵਨ ਪਲਟ ਲੋਕ ਸੁਖੀਏ ਪਰਲੋਕ ਸੁਹੇਲੇ ਹੋ ਸਕੀਏ।

——